# ਲਾਸ਼ਾਂ ਦਾ ਸਾਗਰ

## (ਨਾਟਕ)



ਉਜਾਗਰ ਸਿੰਘ 'ਮਹਿਕ'
ਐਮ. ਏ.



ਰਾਜ ਰੂਪ ਪ੍ਰਕਾਸ਼ਨ ਜਲੰਧਰ

ਪਹਿਲੀ ਵਾਰ : ਜਨਵਰੀ ੧੯੬੮

ਮੁੱਲ : ੨.੫੦

ਚਿਤ੍ਰਕਾਰ : ਜਗਦੀਪ

ਪ੍ਰਕਾਸ਼ਕ :
ਸ੍ਰੀ ਰੂਪ ਲਾਲ,
ਰਾਜ ਰੂਪ ਪ੍ਰਕਾਸ਼ਨ,
ਗੋਬਿੰਦਗੜ੍ਹ, ਜਲੰਧਰ ।

ਪ੍ਰਿੰਟਰ :
ਸ: ਜੋਗਿੰਦਰ ਸਿੰਘ,
ਈਲਾਈਟ ਪ੍ਰਿੰਟਰਜ਼,
ਪ੍ਰੇਮ ਨਗਰ, ਜਲੰਧਰ ।



ਉਜਾਗਰ ਸਿੰਘ 'ਮਹਿਕ' ਦਾ ਜਨਮ ੪ ਮਈ ੧੯੩੧ ਵਿਚ ਜ਼ਿਲਾ ਪੁਣਛ ਦੇ ਇਕ ਪਿੰਡ ਭਾਨਤੀਨ ਵਿਚ ਹੋਇਆ। ਆਪ ਦੇ ਪਿਤਾ ਸ: ਲਖਮੀਰ ਸਿੰਘ ਮਹਿਕਮਾ ਮਾਲ ਦੇ ਰੀਟਾਇਰਡ ਗਿਰਦਾਵਰ ਹਨ। ਆਪ ਨੇ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਐਮ. ਏ. ਤਕ ਵਿਦਿਆ ਪਰਾਪਤ ਕੀਤੀ। ਇਸ ਮਗਰੋਂ ਆਪ ਜੰਮੂ ਕਸ਼ਮੀਰ ਵਿਚ ਚਲੇ ਗਏ। ੧੯੬੩ ਵਿਚ ਆਪ ਦਾ ਪਹਿਲਾ ਕਾਵਿ ਸੰਗ੍ਰਹਿ 'ਝਨਾਂ ਦੇ ਕੰਢੇ' ਪ੍ਰਕਾਸ਼ਤ ਹੋਇਆ, ਜਿਸ ਨੂੰ ਜੰਮੂ ਕਸ਼ਮੀਰ ਸਾਹਿਤ ਅਕਾਡਮੀ ਵਲੋਂ ਪੁਰਸਕਾਰ ਮਿਲਿਆ। ਇਸ ਮਗਰੋਂ ਆਪ ਦਾ ਦੂਜਾ ਕਾਵਿ ਸੰਗ੍ਰਹਿ 'ਸਜਣੀ' ਪ੍ਰਕਾਸ਼ਤ ਹੋਇਆ। ਆਪ ਦੇ ਹਥਲੇ ਨਾਟਕ 'ਲਾਸ਼ਾਂ ਦੇ ਸਾਗਰ' ਨੂੰ ਵੀ ਜੰਮੂ ਕਸ਼ਮੀਰ ਸਾਹਿਤ ਅਕਾਡਮੀ ਵਲੋਂ ਪੁਰਸਕਾਰ ਮਿਲ ਚੁਕਾ ਹੈ।

—ਪ੍ਰਕਾਸ਼ਕ

ਦੇਸ਼ ਦੇ ਰਾਖਿਆਂ ਨੂੰ

ਇਸ ਨਾਟਕ ਦੀ ਛਪਾਈ ਲਈ ਜੰਮੂ ਕਸ਼ਮੀਰ ਸਾਹਿਤ ਅਕਾਡਮੀ ਆਫ਼ ਆਰਟ, ਕਲਚਰ ਅਤੇ ਲੈਂਗੂਏਜਿਜ਼ ਵਲੋਂ ਦਿਤੀ ਗਈ ਮਾਇਕ ਸਹਾਇਤਾ ਧੰਨਵਾਦ ਸਹਿਤ ਪਰਵਾਨ ।

# ਕੁਝ ਸ਼ਬਦ

ਇਹ ਨਾਟਕ ਮੇਰੀ ਉਦੋਂ ਦੀ ਰਚਨਾ ਹੈ, ਜਦੋਂ ਹਿੰਦ-ਪਾਕ ਸੰਘਰਸ਼ ਨੇ ਸਮੁਚੇ ਵਿਸ਼ਵ ਦੇ ਅਮਨ ਲਈ ਖ਼ਤਰਾ ਪੈਦਾ ਕਰ ਦਿਤਾ ਸੀ। 'ਛੰਬ ਜਉੜੀਆਂ' ਤੋਂ ਆਏ ਪਨਾਹ-ਗ਼ਜ਼ੀਨਾਂ ਲਈ ਰਾਸ਼ਨ ਕਾਰਡ ਬਣਾਉਣ ਤੇ ਮੇਰੀ ਡਿਊਟੀ ਲਗੀ ਹੋਈ ਸੀ। ਇਕ ਦਿਨ ਮੇਰੇ ਕੰਨਾਂ ਵਿਚ ਇਹ ਖ਼ਬਰ ਪਈ ਕਿ ਪਾਕਿਸਤਾਨੀ ਜਹਾਜ਼ਾਂ ਨੇ ਛੇਹਰਟਾ ਅੰਮ੍ਰਿਤਸਰ ਦੀ ਸ਼ਹਿਰੀ ਅਬਾਦੀ ਉਤੇ ਬੰਬ ਵਰਸ਼ਾ ਕਰਕੇ ਅਨੇਕਾਂ ਨਿਰਦੋਸ਼ਾਂ ਨੂੰ ਮੌਤ ਦੀ ਗੂੜ੍ਹੀ ਨੀਂਦੇ ਸਵਾ ਦਿਤਾ ਹੈ। ਇਸ ਤੋਂ ਪਹਿਲਾਂ ਇਹੋ ਜਹੀ ਇਕ ਹੋਰ ਦੁਰਘਟਨਾ ਸੁੰਜਵਾਂ (ਜੰਮੂ) ਵਿਚ ਵੀ ਵਾਪਰ ਚੁਕੀ ਸੀ। ਇਨ੍ਹਾਂ ਮਨੁਖਤਾ ਹੀਨ ਘਟਨਾਵਾਂ ਨੇ ਮੇਰੇ ਦਿਲ-ਦਿਮਾਗ਼ ਉਤੇ ਅਕਹਿ ਅਸਰ ਕੀਤਾ ਸੀ। ਪਲ ਘੜੀ ਲਈ ਮੈਂ ਸੋਚਣ ਲਗ ਪਿਆ ਕਿ ਜੇਕਰ ਵਿਸ਼ਵ ਯੁਧ ਸ਼ੁਰੂ ਹੋ ਗਿਆ, ਜੇਕਰ ਐਟਮ ਤੇ ਹਾਈਡਰੋਜਨ ਬੰਬਾਂ ਦਾ ਖੁਲ੍ਹਮ ਖੁਲ੍ਹਾ ਪਰਯੋਗ ਆਰੰਭ ਹੋ ਗਿਆ ਤਾਂ ਮਨੁਖਤਾ ਦਾ ਕੀ ਬਣੇਗਾ ? ਕੀ ਇਸ ਵਿਸ਼ਵ ਦੀ ਹੋਂਦ ਕਾਇਮ ਰਹਿ ਸਕੇਗੀ ? ਇਹੋ ਜਹੇ ਖਿਆਲਾਂ ਦੀ ਅਟੁਟ ਲੜੀ ਨੇ ਮੈਨੂੰ ਇਸ ਨਾਟਕ ਦਾ ਪਲਾਟ ਘੜਨ ਵਿਚ ਸਹਾਇਤਾ ਦਿਤੀ ਅਤੇ ਕੁਝ ਸਮੇਂ ਦੀ ਕਰੜੀ ਤਪੱਸਿਆ ਮਗਰੋਂ, ਮੈਂ ਇਸ ਨਾਟਕ ਨੂੰ ਲਿਖਣ ਵਿਚ ਸਫਲ ਹੋ ਗਿਆ ਸਾਂ।

ਮੇਰੀ ਖੁਸ਼ਕਿਸਮਤੀ ਦੀ ਗਲ, ਕਿ ਇਸ ਨਾਟਕ ਦੀ ਸਮਾਪਤੀ ਦੇ ਕੁਝ ਦਿਨਾਂ ਮਗਰੋਂ ਜੰਮੂ ਕਸ਼ਮੀਰ ਸਾਹਿਤ ਅਤੇ ਕਲਚਰਲ ਅਕਾਡਮੀ ਨੇ ਹਥ ਲਿਖਤ ਨਾਟਕੀ ਖਰੜਿਆਂ ਦੇ ਮੁਕਾਬਲੇ ਦਾ ਐਲਾਨ ਕੀਤਾ ਅਤੇ ਮੈਂ ਵੀ, ਆਪਣੇ ਇਸ ਨਾਟਕ ਨੂੰ ਮੁਕਾਬਲੇ ਲਈ ਪੇਸ਼ ਕਰ ਦਿਤਾ। ਉਦੋਂ ਮੇਰੀ ਖ਼ੁਸ਼ੀ ਦੀ ਕੋਈ ਹਦ ਨਹੀਂ ਸੀ ਰਹੀ, ਜਦੋਂ ਮੇਰੇ ਇਸ ਤੁਛ ਜਹੇ ਯਤਨ ਨੂੰ ਅਕਾਡਮੀ ਵਲੋਂ ਪੁਰਸਕਾਰ ਪਰਾਪਤ ਹੋਇਆ ਅਤੇ ਇਸ ਸਫਲਤਾ ਨੇ ਮੇਰਾ ਕਾਫ਼ੀ ਹੌਸਲਾ ਵਧਾਇਆ।

ਇਸ ਨਾਟਕ ਵਿਚ ਮੈਂ ਇਹੀ ਯਤਨ ਕੀਤਾ ਹੈ ਕਿ ਇਸ ਨੂੰ ਅਸੁਭਾਵਕਤਾ ਦੇ

ਅੰਸ਼ ਤੋਂ ਰਤਾ ਦੁਰਾਡਾ ਰਖ ਕੇ ਇਸ ਵਿਚ ਅੰਕਤ ਕੀਤੀ ਗਈ ਹਰ ਘਟਨਾ ਨੂੰ ਸੁਭਾਵਕ ਅਤੇ ਸਹਿਜ ਸੁਭਾ ਮੰਨਣ ਯੋਗ ਘਟਨਾ ਦਾ ਰੂਪ ਦਿਤਾ ਜਾਏ। ਪਾਤਰ ਉਸਾਰੀ ਵਿਚ ਵੀ ਮੈਂ ਇਸੇ ਸਿਧਾਂਤ ਨੂੰ ਹੀ ਮੁਖ ਰਖਿਆ ਹੈ।

ਮੇਰਾ ਇਹ ਯਤਨ ਕਿਸ ਹਦ ਤਕ ਸਫਲ ਹੈ, ਮੈਂ ਇਸ ਸਬੰਧੀ ਨਿਜੀ ਰਾਏ ਦੇਣੋਂ ਝਿਜਕਦਾ ਹਾਂ ਅਤੇ ਫੈਸਲਾ ਪਾਠਕਾਂ ਅਤੇ ਸੁਹਿਰਦ ਆਲੋਚਕਾਂ ਗੋਚਰਾ ਛਡਦਾ ਹੋਇਆ, ਉਨ੍ਹਾਂ ਪਾਸੋਂ ਕਿਸੇ ਨਿਘ ਭਰਪੂਰ ਦਿਲਬਰੀ ਦਾ ਚਾਹਵਾਨ ਹਾਂ।

ਜੰਮੂ

ਉਜਾਗਰ ਸਿੰਘ 'ਮਹਿਕ'

## ਝਾਕੀ ਪਹਿਲੀ

(ਸ਼ਾਨਦਾਰ ਬਿਲਡਿੰਗ ਦਾ ਇਕ ਕਮਰਾ, ਜਿਥੇ ਸੋਫ਼ਾ ਸੈਟ ਡਠਾ ਪਿਆ ਹੈ। ਕੰਧਾਂ ਤੇ ਕੁਝ ਤਸਵੀਰਾਂ ਲਟਕ ਰਹੀਆਂ ਹਨ। ਕਮਰੇ ਦੇ ਵਿਚਕਾਹੇ ਮੇਜ਼ ਦੇ ਦੁਆਲੇ ਦੋ ਕੁਰਸੀਆਂ ਹਨ, ਜਿਨ੍ਹਾਂ ਉਤੇ ਲਾਲਾ ਰਾਮ ਦਿਆਲ ਅਤੇ ਧੰਨ ਦਈ ਬੈਠੇ ਦਿਸ ਰਹੇ ਹਨ। ਮੇਜ਼ ਉਤੇ ਰਖੀ ਪਲੇਟ ਵਿਚ ਕੁਝ ਕੇਲੇ ਅਤੇ ਸੇਬ ਹਨ।)

**ਲਾਲਾ ਰਾਮ ਦਿਆਲ** : (ਸੇਬ ਛਿਲਦੇ ਹੋਏ) ਧੰਨੀਏਂ, ਪ੍ਰਮਾਤਮਾ ਦਾ ਦਿਤਾ ਸਭ ਕੁਝ ਏ। ਅਜ ਦਿਨ ਤਕ ਚੰਗਾ ਖਾਧਾ ਏ ਅਤੇ ਚੰਗਾ ਪਾਇਆ ਏ। ਹੁਣ ਏਹੀ ਇਛਾ ਏ ਕਿ ਜਿਉਂਦੇ ਸਾਸੀਂ ਊਸ਼ਾ ਦੇ ਸੱਜ ਧੱਜ ਨਾਲ ਹਥ ਪੀਲੇ ਹੋ ਜਾਣ। ਫੇਰ ਸਮਝੋ ਸਾਰੇ ਭਾਰੇ ਲੱਥੇ।

**ਧੰਨ ਦਈ** : ਤੁਸੀਂ ਠੀਕ ਪਏ ਕਹਿੰਦੇ ਹੋ। ਸਾਡੇ ਸਿਰ ਤੇ ਸਭ ਤੋਂ ਵਡਾ ਭਾਰਾ ਏਹੀ ਏ। ਸਿਆਣਿਆਂ ਨੇ ਠੀਕ ਹੀ ਕਿਹਾ ਏ, ਕਿ ਯੋਗ ਵਰ ਕਰਮਾਂ ਨਾਲ ਹੀ ਮਿਲਦੇ ਹਨ।

**ਲਾਲਾ ਰਾਮ ਦਿਆਲ** : ਧੀ ਨੂੰ ਐਵੇਂ ਤੇ ਨਹੀਂ ਨਾ ਸੁਟ ਪਾਣਾ, ਸੁਖ ਨਾਲ

ਸਾਡੀ ਊਸ਼ਾ ਨੇ ਹੁਣ ਐਮ.ਏ ਪਾਸ ਕਰਨੀ ਏ। ਵਰ ਵੀ ਤਾਂ ਕਿਸੇ ਯੋਗਤਾ ਦਾ ਮਿਲਨਾ ਚਾਹੀਦਾ ਏ।

ਧੰਨ ਦਈ : ਤੁਸੀਂ ਕੋਈ ਚਿੰਤਾ ਨਾ ਕਰੋ। ਸਾਡੀ ਧੀ ਲਕਸ਼ਮੀ ਏ, ਲਕਸ਼ਮੀ। ਰਬ ਨੇ ਬੁਲਾ ਕੇ ਸਾਡੀ ਝੋਲੀ ਖੈਰ ਪਾਉਣੀ ਏ।

ਲਾਲਾ ਰਾਮ ਦਿਆਲ : ਝਲੀਏ ਇਹ ਗਲਾਂ ਕੇਵਲ ਦਿਲ ਨੂੰ ਧਰਵਾਸ ਦੇਣ ਲਈ ਹੀ ਹੁੰਦੀਆਂ ਨੇ। ਜਦ ਤੱਕ ਬੰਦਾ ਹਿੰਮਤ ਅਤੇ ਕੋਸ਼ਿਸ਼ ਨਾਂਹ ਕਰੇ ਰੱਬ ਵੀ ਉਸ ਦੀ ਝੋਲੀ ਕੁਝ ਨਹੀਂ ਪਉਂਦਾ। ਮੰਜ਼ਲ ਮਿਲਦੀ ਏ ਉਨ੍ਹਾਂ ਨੂੰ ਜਿਹੜੇ ਮੁਸੀਬਤਾਂ ਅਤੇ ਕਠਨਾਈਆਂ ਦਾ ਮੁਕਾਬਲਾ ਕਰਦੇ ਹੋਏ, ਉਸ ਵਲ ਵਧੀ ਜਾਂਦੇ ਹਨ। ਕਦੇ ਇਹ ਵੀ ਸੁਣਿਆ ਈ, ਕਿ ਮੰਜ਼ਲ ਆਪ ਤੁਰ ਕੇ ਕਿਸੇ ਪਾਸ ਆਈ ਹੋਵੇ ?

ਧੰਨ ਦਈ : ਤੁਸੀਂ ਠੀਕ ਪਏ ਕਹਿੰਦੇ ਜੇ ਪਰ ਮੇਰਾ ਪੂਰਾ ਵਿਸ਼-ਵਾਸ ਏ ਕਿ ਮੰਜ਼ਲ ਆਪ ਤੁਰ ਕੇ ਸਾਡੇ ਕੋਲ ਆਏਗੀ। ਸਾਡੀ ਊਸ਼ਾ ਵਿਚ ਕਿਹੜੀ ਘਟ ਏ, ਜਿਸ ਕਰਕੇ ਸਾਨੂੰ ਊਸ਼ਾ ਦੇ ਰਿਸ਼ਤੇ ਸਬੰਧੀ ਚਿੰਤਾ ਕਰਨੀ ਚਾਹੀਦੀ ਏ। ਉਂਜ ਤਾਂ ਵਰ ਲੂਲੀਆਂ ਲੰਙੀਆਂ ਨੂੰ ਵੀ ਮਿਲ ਜਾਂਦੇ ਹਨ। ਪਰ ਸਾਡੀ ਊਸ਼ਾ ਸੁਖ ਨਾਲ ਚੋਧਵੀਂ ਦਾ ਚੰਨ ਏ, ਚੰਨ।

ਰਾਮ ਦਿਆਲ : ਤੇਰਾ ਕਹਿਣਾ ਠੀਕ ਏ, ਪਰ ਪਿਆਸਾ ਹਮੇਸ਼ਾ ਪਾਣੀ ਕੋਲ ਜਾਂਦਾ ਏ। ਕਦੇ ਪਾਣੀ ਪਿਆਸੇ ਕੋਲ ਨਹੀਂ ਆਇਆ। ਧੀਆਂ ਵਾਲਿਆਂ ਦੇ ਸਿਰ ਹਮੇਸ਼ਾਂ ਨੀਵੇਂ ਹੁੰਦੇ ਹਨ। ਅਤੇ ਸਮਾਜ ਵੀ ਇਹੋ ਚਾਹੁੰਦਾ ਹੈ ਕਿ ਧੀਆਂ ਵਾਲੇ ਮੁੰਡਿਆਂ ਵਾਲਿਆਂ ਦੇ ਘਰਾਂ ਦੀਆਂ,

ਪਰਕਰਮਾ ਕਰ ਕਰਕੇ ਜੁਤੀਆਂ ਘਸਾਉਂਦੇ ਰਹਿਣ। ਅਤੇ ਮੁੰਡਿਆਂ ਵਾਲੇ ਵਧੇਰੇ ਆਕੜ ਨਾਲ, ਉਨ੍ਹਾਂ ਨੂੰ ਠੁਕਰਾਉਂਦੇ ਰਹਿਣ।

**ਧੰਨ ਦਈ** : ਤੁਸੀਂ ਭਾਵੇਂ ਕੁਝ ਪਏ ਆਖੋ ਮੇਰਾ ਪਕਾ ਵਿਸ਼ਵਾਸ ਏ ਭਈ ਸਾਨੂੰ ਊਸ਼ਾ ਲਈ ਇਹੋ ਜਿਹਾ ਵਰ ਮਿਲੇਗਾ, ਕਿ ਜਿਸ ਨੂੰ ਵੇਖ ਸਾਡੇ ਆਂਡੀ ਗੁਆਂਢੀ ਅਤੇ ਸ਼ਰੀਕੇ ਹੈਰਾਨ ਪਏ ਰਹਿ ਜਾਣਗੇ।

**ਰਾਮ ਦਿਆਲ** : ਤੁਹਾਡਾ ਨਿਸਚਾ ਤਾਂ ਪਥਰ ਤੇ ਲੀਕ ਏ ਪਰ ਮੈਨੂੰ ਦਿਨੇਂ ਰਾਤ ਇਹੀ ਚਿੰਤਾ ਲਗੀ ਰਹਿੰਦੀ ਏ, ਕਿ ਸਾਨੂੰ ਛੇਤੀ ਤੋਂ ਛੇਤੀ ਊਸ਼ਾ ਲਈ ਯੋਗ ਵਰ ਮਿਲਣਾ ਚਾਹੀਦਾ ਹੈ।

(ਦਰਵਾਜ਼ਾ ਖੜਕਣ ਦੀ ਆਵਾਜ਼ ਆਉਂਦੀ ਹੈ।)

**ਧੰਨ ਦਈ** : ਕੌਣ ਏ ?

**ਰਾਮੂੰ** : ਮੈਂ ਹਾਂ ਜੀ, ਮੈਂ।

**ਧੰਨ ਦਈ** : ਕੌਣ, ਰਾਮੂੰ ?

**ਰਾਮੂੰ** : ਆਹੋ ਜੀ, ਮੈਂ ਰਾਮੂੰ ਹਾਂ।

(ਧੰਨ ਦਈ ਦਰਵਾਜ਼ਾ ਖੋਲ੍ਹਦੀ ਹੈ। ਰਾਮੂੰ ਚਾਹ ਲਿਆ ਕੇ ਮੇਜ਼ ਉਤੇ ਰਖਦਾ ਹੈ। ਇਸ ਨੇ ਟਿੰਡ ਕਰਵਾਈ ਹੋਈ ਏ ਅਤੇ ਸਿਰ ਤੇ ਲੰਮੀ ਬੋਦੀ ਰਖੀ ਹੋਈ ਏ। ਇਸ ਦੇ ਤੇੜ ਧੋਤੀ ਏ। ਰਾਮੂੰ ਚਾਹ ਰਖ ਕੇ, ਬਾਹਰ ਆ ਜਾਂਦਾ ਹੈ। ਰਾਮ ਦਿਆਲ ਅਤੇ ਧੰਨ ਦਈ ਚਾਹ ਪੀਣ ਲਗ ਪੈਂਦੇ ਹਨ ਅਤੇ ਕੁਝ ਸਮੇਂ ਮਗਰੋਂ ਊਸ਼ਾ ਆਪਣੀਆਂ ਸਹੇਲੀਆਂ ਸਣੇਂ ਅੰਦਰ ਦਾਖਲ ਹੁੰਦੀ ਹੈ।)

ਸੁਰਿੰਦਰ, ਨਿੰਮੀ ਤੇ ਰਾਣੀ : (ਲਾਲਾ ਜੀ ਅਤੇ ਧੰਨ ਦਈ ਨੂੰ ਸੰਬੋਧਨ ਕਰਕੇ) ਨਮਸਤੇ ਜੀ !

ਲਾਲਾ ਰਾਮ ਦਿਆਲ : ਨਮਸਤੇ, ਵਡੀਆਂ ਉਮਰਾਂ ।

ਧੰਨ ਦਈ : ਅਸਾਂ ਮਸਾਂ ਮਸਾਂ ਚਾਹ ਪੀਤੀ ਏ । ਤੁਸੀਂ ਬੈਠੋ ਤੇ ਹੋਰ ਚਾਹ ਮੰਗਾਉਂਦੇ ਹਾਂ ।

ਸੁਰਿੰਦਰ,ਨਿੰਮੀ ਤੇ ਰਾਣੀ : (ਕਠੀਆਂ ਬੋਲਦੀਆਂ ਹਨ) ਨਹੀਂ ਜੀ, ਅਸੀਂ ਹੁਣੇ ਹੀ ਚਾਹ ਪੀ ਕੇ ਆਈ ਹਾਂ । ਅਸੀਂ ਸੋਚਿਆ, ਭਈ ਚਲੋ ਅਜ ਊਸ਼ਾ ਦੀ ਖ਼ੈਰ ਖ਼ਬਰ ਪੁਛ ਆਈਏ । ਕਾਫ਼ੀ ਸਮੇਂ ਤੋਂ ਇਹ ਨਹੀਂ ਸੀ ਮਿਲੀ ।

ਰਾਮ ਦਿਆਲ : (ਉਨ੍ਹਾਂ ਵਲ ਵੇਖ ਕੇ) ਹੱਛਾ ਤੁਸੀਂ ਅਜ ਕੋਈ ਮਨ ਪਰਚਾਵਾ ਵੀ ਕਰਨਾ ਹੋਣਾ ਏ । (ਧੰਨ ਦਈ ਵਲ ਵੇਖ ਕੇ) ਚਲ ਭਈ ਅਸੀਂ ਚਲੀਏ । ਬੁਢਿਆਂ ਤੇ ਜਵਾਨਾਂ ਦਾ ਕਾਹਦਾ ਮੇਲਾ ।

(ਸਾਰੇ ਹਸ ਪੈਂਦੇ ਹਨ)

(ਰਾਮ ਦਿਆਲ ਅਤੇ ਧੰਨ ਦਈ ਬਾਹਰ ਆ ਜਾਂਦੇ ਹਨ । ਊਸ਼ਾ ਸਣੇ ਸਹੇਲੀਆਂ ਫ਼ਰਸ਼ ਤੇ ਬਹਿ ਜਾਂਦੀ ਹੈ । ਇਸ ਦੇ ਲੰਮੇ ਲੰਮੇ ਵਾਲ ਇਸ ਦੇ ਲੱਕ ਤੇ ਖਿਲਰੇ ਪਏ ਹਨ ਅਤੇ ਕੁਝ ਕੁ ਨੇ, ਊਸ਼ਾ ਦੇ ਗੋਰੇ ਮੂੰਹ ਨੂੰ ਢੱਕਿਆ ਹੋਇਆ ਏ ।)

ਸੁਰਿੰਦਰ : (ਊਸ਼ਾ ਦੇ ਵਾਲਾਂ ਤੇ ਹਥ ਫ਼ਰਦੀ ਹੋਈ) ਨੀ ਊਸ਼ਾ, ਤੇਰੇ ਵਾਲਾਂ ਦੇ ਖਿਲਾਰ ਨੂੰ ਵੇਖ, ਇਉਂ ਜਾਪਦਾ ਏ ਭਈ ਅਰਸ਼ਾਂ ਦੀ ਕਾਲੀ ਘਟਾ, ਇਸ ਫ਼ਰਸ਼ ਤੇ ਆ ਗਈ ਏ । ਊਸ਼ਾ ! ਤੂੰ ਬਹੁਤ ਸੁੰਦਰ ਹੈਂ ।

ਨਿੰਮੀ : ਸੁਰਿੰਦਰ ਤੂੰ ਸਚ ਆਖਦੀ ਹੈਂ । ਊਸ਼ਾ ਬਹੁਤ ਸੁਹਣੀ ਏ । ਸਾਡੀ ਸਹੇਲੀ ਦੇ ਅੰਗ ਅੰਗ ਵਿਚੋਂ ਉਸ ਕੁਦਰਤ ਦੀ ਕਾਰਗਰੀ ਪਈ ਝਲਕਦੀ ਏ ।

ਰਾਣੀ : ਕੁਦਰਤ ਦੇ ਰੰਗ ਵੀ ਨਿਆਰੇ ਨੇ। ਜੇ ਕਿਸੇ ਨੂੰ ਖੂਬ-ਸੂਰਤ ਬਣਾਉਂਦੀ ਏ ਤਾ ਰਜ ਕੇ। ਜੇ ਬਦਸੂਰਤ ਬਣਾਉਂਦੀ ਏ ਤਾਂ ਰਜ ਕੇ। ਊਸ਼ਾ ਵੀਨਸ ਦਾ ਅਵਤਾਰ ਏ, ਵੀਨਸ ਦਾ।

ਨਿੰਮੀ : ਜੇ ਸਾਡਾ ਜੀਜਾ ਵੀ ਇਹੋ ਜਿਹਾ ਸੁੰਦਰ ਹੋਵੇ ਤਾ, ਜੋੜੀ ਵਾਹ ਵਾਹ ਫਬੇਗੀ। ਉਂਜ ਤਾਂ ਦੁਨੀਆਂ ਵਿਚ ਨਰੜ ਬਥੇਰੇ ਨੇ।

ਸੁਰਿੰਦਰ : (ਨਿੰਮੀ ਦਾ ਸਿਰ ਝੰਜੋੜਦੀ ਹੋਈ) ਕੀ ਤੈਨੂੰ ਨਹੀਂ ਪਤਾ? ਊਸ਼ਾ ਨੇਂ ਤਾਂ ਆਪਣਾ ਸਾਥੀ ਲਭ ਲਿਆ ਈ। ਵਾਹ ਜਵਾਨ ਏ।

ਨਿੰਮੀ : ਸਚ-ਮੁਚ?

ਰਾਣੀ : ਸੱਚ ਨਹੀਂ ਤਾਂ ਹੋਰ ਝੂਠ ਏ। ਜੇ ਊਸ਼ਾ ਚਾਨਣੀ ਏ ਤਾਂ ਸਾਡਾ ਜੀਜਾ ਵੀ ਚੰਨ ਏ ਚੰਨ। (I hav very much liked the choice of Miss Usha) ਮੈਨੂੰ ਊਸ਼ਾ ਦੀ ਚੋਣ ਬਹੁਤ ਪਸੰਦ ਏ।

ਨਿੰਮੀ : ਉਹ ਕਿਹੜਾ ਏ ਯੂਸਫ਼? ਰਤਾ ਮੈਨੂੰ ਵੀ ਪਤਾ ਲਗ ਜਾਵੇ।

ਸੁਰਿੰਦਰ : ਮਿਸਟਰ ਰੁਮੇਸ਼ ਐਮ. ਏ.।

ਨਿੰਮੀ : (ਊਸ਼ਾ ਦਾ ਨੱਕ ਫੜਦੀ ਹੋਈ) very nice (ਬਹੁਤ ਅਛਾ) ਊਸ਼ਾ, ਤੂੰ ਤਾਂ ਛੁਪੀ ਰੁਸਤਮ ਨਿਕਲੀ ਏਂ। ਚੋਰੀ ਚੋਰੀ ਹੀ ਆਪਣਾ ਕੰਮ ਕਰ ਲਿਆ ਈ। ਖੈਰ ਕੁਝ ਵੀ ਹੋਵੇ, ਤੂੰ ਬਹੁਤ ਚੰਗਾ ਵਰ ਟੋਲਿਆ ਏ। (I congratulate you) ਮੈਂ ਤੈਨੂੰ ਵਧਾਈ ਦੇਂਦੀ ਹਾਂ।

ਸੁਰਿੰਦਰ : ਊਸ਼ਾ ਨੇ ਵਰ ਨਹੀਂ ਟੋਲਿਆ, ਊਸ਼ਾ ਨੂੰ ਕਿਸੇ ਨੇ ਟੋਲਿਆ ਏ। ਊਸ਼ਾ ਉਹ ਸ਼ਮ੍ਹਾਂ ਏ, ਜਿਸ ਉਤੇ ਹਰ ਪਰਵਾਨਾ ਸੜਨ ਨੂੰ ਲੋਚਦਾ ਏ। ਊਸ਼ਾ ਉਹ ਜਗ

ਮਗ ਕਰਦੀ ਚਾਨਣੀ ਏ, ਜਿਸ ਦੀ ਖਿਚ ਹਰ ਦਿਲ ਸਾਗਰ ਵਿਚ ਜਵਾਰ ਭਾਟਾ ਲਿਆਉਂਦੀ ਏ।

ਰਾਣੀ : ਕੀ ਮੈਂ ਜਾਣ ਸਕਦੀ ਹਾਂ ਕਿ ਤੁਹਾਡੀ ਰਮੇਸ਼ ਨਾਲ ਕਿਵੇਂ ਜਾਣ-ਪਛਾਣ ਹੋਈ ? ਅਤੇ ਇਹ ਜਾਣ ਪਛਾਣ ਕਿਵੇਂ, ਜੀਵਨ ਸਾਥੀ ਬਣਨ ਦਾ ਇਕ ਸੁਹਣਾ ਇਕਰਾਰ ਹੋ ਨਿਬੜੀ ?

ਨਿੰਮੀ : ਰਾਣੀ ਨੇ ਮੇਰੇ ਦਿਲ ਦੀ ਗਲ ਕਹੀ ਏ। ਮੈਂ ਵੀ ਜ਼ਰੂਰ ਜਾਨਣਾ ਚਾਹੁੰਦੀ ਹਾਂ।

ਊਸ਼ਾ : ਅਜੇ ਤਾਂ ਕੇਵਲ ਸਧਰਾਂ ਭਰਿਆ ਇਕਰਾਰ ਹੀ ਹੋਇਆ ਏ। ਕੀ ਪਤਾ ਅਗੇ ਕੀ ਹੋਣਾ ਏ ? ਤੁਸੀਂ ਜਾਣਦੀਆਂ ਜੇ ਕਿ ਸਮਾਜ, ਕਿਸੇ ਨੂੰ ਖ਼ੁਸ਼ ਨਹੀਂ ਵੇਖ ਸਕਦਾ। ਦੋ ਪ੍ਰੇਮੀਆਂ ਨੂੰ ਵਿਛੋੜਨ ਲਈ, ਅਨੇਕਾਂ ਲੋਕੀਂ, ਉਨ੍ਹਾਂ ਦੇ ਰਾਹ ਵਿਚ ਆ ਖੜੇ ਹੁੰਦੇ ਹਨ। ਰਾਣੀ ਮੈਨੂੰ ਸ਼ੱਕ ਏ ਕਿ ਮੇਰਾ ਇਹ ਸੁਪਨਾ ਪੂਰਾ ਹੋਵੇਗਾ।

ਨਿੰਮੀ : ਇਹੋ ਜਹੇ ਮਸਲਿਆਂ ਤੇ ਦਿਲ ਨਹੀਂ ਹਾਰੀ ਦਾ। ਹਿੰਮਤ ਕਰਦੇ ਜਾਈਏ, ਤਾਂ ਸਭ ਕੁਝ ਠੀਕ ਹੋ ਜਾਂਦਾ ਏ।

ਊਸ਼ਾ : ਤੁਸੀਂ ਸਾਰੀਆਂ ਜਾਣਦੀਆਂ ਹੀ ਜੇ, ਕਿ ਰਮੇਸ਼ ਉਸੇ ਕਾਲਜ ਵਿਚ ਪੜ੍ਹਦਾ ਸੀ ਜਿਥੇ ਮੈਂ ਐਮ. ਏ. ਕਰ ਰਹੀ ਸਾਂ। ਉਹ ਮੇਰੇ ਨਾਲੋਂ ਇਕ ਸਾਲ ਅਗੇ ਸੀ। ਜਦੋਂ ਮੈਂ ਉਸ ਨੂੰ ਪਹਿਲੀ ਵੇਰ ਵੇਖਿਆ ਤਾਂ, ਮੈਨੂੰ ਉਹ ਬੜਾ ਚੰਗਾ ਲਗਾ ਸੀ। ਸ਼ਾਇਦ ਉਸ ਨੂੰ ਮੈਂ ਵੀ ਚੰਗੀ ਲਗੀ ਸਾਂ। ਕਿਉਂਕਿ ਉਹ ਜਦੋਂ ਵੀ ਮੇਰੇ ਕੋਲੋਂ ਦੀ ਲੰਘਦਾ, ਸਧਰਾਈਆਂ ਅੱਖਾਂ ਨਾਲ ਮੈਨੂੰ ਵੇਖ ਲੰਘ ਜਾਂਦਾ। ਉਹ ਮੈਨੂੰ ਕੁਝ ਕਹਿਣਾ ਚਾਹੁੰਦਾ ਸੀ ਪਰ ਕਹਿ ਨਹੀਂ ਸੀ ਸਕਦਾ।

ਸੁਰਿੰਦਰ :ਫੇਰ ਕੀ ਹੋਇਆ ?

ਊਸ਼ਾ : ਇਕ ਦਿਨ ਸਾਡੇ ਕਾਲਜ ਵਿਚ ਬਹਿਸ ਰਖੀ ਗਈ। ਇਹ ਬਹਿਸ ਅਮਨ ਅਤੇ ਜੰਗ ਸਬੰਧੀ ਸੀ। ਸ਼ਹਿਰ ਦੇ ਚੰਗੇ ਚੰਗੇ ਪਤਵੰਤੇ ਸਜਨਾਂ ਨੂੰ ਇਹ ਬਹਿਸ ਸੁਨਣ ਲਈ ਸਦਾ ਪਤ੍ਰ ਘਲੇ ਗਏ ਸਨ। ਇਸ ਬੈਠਕ ਦੀ ਪਰਧਾਨਗੀ ਵਿਦਿਅਕ ਮੰਤਰੀ ਨੇ ਕਰਨੀ ਪ੍ਰਵਾਨ ਕਰ ਲਈ ਸੀ। ਮੈਨੂੰ ਚੰਗੀ ਤਰ੍ਹਾਂ ਯਾਦ ਏ।

ਰਾਣੀ : ਕੀ ਯਾਦ ਏ ? ਤੁਹਾਡੀ ਇਹ ਕਹਾਣੀ ਵਧੇਰੇ ਦਿਲ-ਚਸਪ ਏ।

ਊਸ਼ਾ : ਮੈਨੂੰ ਯਾਦ ਏ ਕਿ ਅਸਾਂ ਦੁਹਾਂ ਨੇ ਇਸ ਬਹਿਸ ਵਿਚ ਹਿੱਸਾ ਲਿਆ ਸੀ। ਅਸੀਂ ਦੋਵੇਂ ਪਹਿਲੇ ਤੇ ਦੂਜੇ ਨੰਬਰ ਤੇ ਆਏ ਸਾਂ ਅਤੇ ਦੋਹਾਂ ਨੇ ਹੀ ਵਿਦਿਅਕ ਮੰਤਰੀ ਪਾਸੋਂ ਇਨਾਮ ਪ੍ਰਾਪਤ ਕੀਤੇ ਸਨ। ਇਸ ਘਟਨਾ ਨੇ ਸਾਨੂੰ ਇਕ ਦੂਜੇ ਦੇ ਬਹੁਤ ਨੇੜੇ ਕਰ ਦਿਤਾ ਸੀ ਅਤੇ ਅਸਾਂ ਜੀਵਨ ਸਾਥੀ ਬਣਨ ਦਾ ਇਕ ਦੂਜੇ ਨਾਲ ਸਧਰਾਂ ਭਰਿਆ ਇਕਰਾਰ ਕੀਤਾ ਸੀ।

ਸੁਰਿੰਦਰ : ਕੀ ਤੂੰ ਆਪਣੇ ਮਾਤਾ ਪਿਤਾ ਨੂੰ ਇਹ ਗਲ ਦਸ ਦਿਤੀ ਏ ?

ਊਸ਼ਾ : ਅਜੇ ਨਹੀਂ, ਪਰ ਮੈਨੂੰ ਭਰੋਸਾ ਏ, ਕਿ ਜਦੋਂ ਵੀ ਮੈਂ ਦਸਾਂਗੀ, ਮੇਰੇ ਮਾਤਾ ਪਿਤਾ ਮੇਰੀ ਮਰਜ਼ੀ ਵਿਰੁਧ ਕੋਈ ਕੰਮ ਨਹੀਂ ਕਰਨਗੇ ਅਤੇ ਮੇਰੀ ਇਸ ਇਛਾ ਨੂੰ ਪੂਰਿਆਂ ਕਰਕੇ, ਵਧੇਰੇ ਖ਼ੁਸ਼ੀ ਅਨੁਭਵ ਕਰਨਗੇ।

ਸੁਰਿੰਦਰ : ਤੇਰੇ ਪਿਤਾ ਜੀ ਰੁਮੇਸ਼ ਦੇ ਪਿਤਾ ਜੀ ਨੂੰ ਜ਼ਰੂਰ ਜਾਣਦੇ ਹੋਣਗੇ ?

ਊਸ਼ਾ : ਜਾਣਦੇ ਹੀ ਨਹੀਂ ਸਗੋਂ ਇਕ ਦੂਜੇ ਦੇ ਗੂਹੜੇ ਮਿਤਰ ਨੇ ।

ਰਾਣੀ : ਇਕੋ ਸ਼ਹਿਰ ਦੇ ਰਹਿਣ ਵਾਲੇ ਜੂ ਹੋਏ । ਇਹ ਗਲ ਵਖਰੀ ਏ ਕਿ ਤੁਹਾਡੀਆਂ ਬਸਤੀਆਂ ਵਿਚ ਲਗ ਪਗ ਅਧ ਕੁ ਮੀਲ ਦੀ ਵਿਥ ਜ਼ਰੂਰ ਏ ।

ਨਿੰਮੀ : ਊਸ਼ਾ ਤੂੰ ਖ਼ੁਸ਼ਕਿਸਮਤ ਹੈਂ ਕਿ ਤੇਰੇ ਮਾਤਾ ਪਿਤਾ ਬਜ਼ੁਰਗ ਹੁੰਦਿਆਂ ਹੋਇਆਂ ਵੀ ਨਵੀਨ ਖ਼ਿਆਲਾਂ ਦੇ ਨੇ । ਨਹੀਂ ਤਾਂ ਕੌਣ ਅਜ ਕਲ ਮੁਟਿਆਰਾ ਨੂੰ ਆਪਣੀ ਮਨ ਮਰਜ਼ੀ ਕਰਨ ਦੇਂਦਾ ਏ ?

ਊਸ਼ਾ : ਸਚ ਮੁਚ ਮੈਂ ਬਹੁਤ ਖ਼ੁਸ਼ਕਿਸਮਤ ਹਾਂ । ਖ਼ੈਰ ਛਡੋ ਇਸ ਬਹਿਸ ਨੂੰ । ਆਓ ਜੀਵਨ ਦੀ ਉਸ ਤਾਰ ਨੂੰ ਛੇੜੀਏ ਜਿਸ ਵਿਚੋਂ ਨਿਕਲੇ ਗੀਤ ਦਿਲਾਂ ਨੂੰ ਨਸ਼ਿਆਉਣ । ਆਓ ਉਸ ਸ਼ਮ੍ਹਾਂ ਨੂੰ ਰੌਸ਼ਨ ਕਰੀਏ ਜਿਸਦੀ ਝਿਲਮਿਲ ਕਰਦੀ ਰੌਸ਼ਨੀ ਤੋਂ ਖਿਚ ਖਾ, ਅਨੇਕਾਂ ਪ੍ਰਵਾਨੇ, ਵਹੀਰਾਂ ਘਤ ਇਸ ਸ਼ਮ੍ਹਾਂ ਤੋਂ ਕੁਰਬਾਨ ਹੋਣ ਲਈ ਇਥੇ ਆਉਣ । ਰਾਣੀ ਜੀਉ, ਰਤਾ ਹੋ ਜਾਏ ਢੋਲਕ ।

(ਰਾਣੀ ਉਠਦੀ ਹੈ ਅਤੇ ਕਮਰੇ ਦੀ ਨੁਕਰੇ ਪਈ ਢੋਲਕ ਲਿਆ ਕੇ ਵਜਾਉਂਦੀ ਹੈ । ਸਚ ਮੁਚ ਇਹ ਢੋਲਕ ਵਜਾਉਣ ਵਿਚ ਉਸਤਾਦ ਹੈ । ਊਸ਼ਾ ਅਤੇ ਉਸ ਦੀਆਂ ਸਹੇਲੀਆਂ ਗਿਧਾ ਪਾਉਣ ਲਗ ਪੈਂਦੀਆਂ ਹਨ । ਖਿਲਰੇ ਵਾਲ ਲਹਿਰਾਂ ਵਾਂਗ, ਹਵਾ ਵਿਚ ਲਹਿਰਦੇ ਨਜ਼ਰ ਆਉਂਦੇ ਹਨ । ਉਭਰਦੀਆਂ ਹਿਕਾ ਤੇ ਉਡਦੀਆਂ ਚੁਨੀਆਂ ਦਿਲਾਂ ਤੇ ਕਹਿਰ ਪਈਆਂ ਢਾਹੁੰਦੀਆਂ ਹਨ । ਮਧੁਰ ਸੁਰ ਵਿਚ ਪਾਈਆਂ ਜਾ ਰਹੀਆਂ ਬੋਲੀਆਂ ਕੰਨਾਂ ਵਿਚ ਆ ਧਸਦੀਆਂ ਹਨ ।)

ਊਸ਼ਾ : ਕੀ ਕਿਹਾ ਸੀ ?

ਧੰਨ ਦਈ : ਇਹੀ ਕਿ ਮੁੰਡਾ ਵਾਹ ਵਾਹ ਸੁੰਦਰ ਜਵਾਨ ਏ । ਸੁਖ ਨਾਲ ਐਮ. ਏ. ਵੀ ਪਾਸ ਏ । ਦੂਜਾ ਲਾਲਾ ਧਨੀ ਰਾਮ ਮੇਰੇ ਚੰਗੇ ਮਿਤਰ ਵੀ ਹਨ । ਕਿਉਂ ਨਾਂਹ ਉਨ੍ਹਾਂ ਨਾਲ ਊਸ਼ਾ ਦੇ ਰਿਸ਼ਤੇ ਸਬੰਧੀ ਗਲ ਬਾਤ ਕੀਤੀ ਜਾਏ ?

ਊਸ਼ਾ : ਫੇਰ ਉਨ੍ਹਾਂ ਗਲ ਕਿਉਂ ਨਾ ਕੀਤੀ ?

ਧੰਨ ਦਈ : ਉਨ੍ਹਾਂ ਨੇ ਕਿਸੇ ਖ਼ਾਸ ਕਾਰਨ ਕਰਕੇ, ਆਪਣਾ ਇਹ ਖ਼ਿਆਲ ਬਦਲ ਦਿਤਾ ਸੀ ।

ਊਸ਼ਾ : ਕੀ ਕਾਰਨ ਸੀ, ਉਹ ?

ਧੰਨ ਦਈ : ਤੈਨੂੰ ਪਤਾ ਹੀ ਏ, ਕਿ ਤੇਰੇ ਪਿਤਾ ਜੀ ਕਿਸੇ ਦੀ ਗਲ ਸਹਾਰ ਨਹੀਂ ਸਕਦੇ । ਉਨ੍ਹਾਂ ਨੇ ਸੋਚਿਆ ਹੋ ਸਕਦਾ ਹੈ, ਕਿ ਕਿਧਰੇ ਲਾਲਾ ਧਨੀ ਰਾਮ ਮੁਕਰ ਹੀ ਨਾ ਜਾਏ ਅਤੇ ਮੇਰੀ ਹੇਠੀ ਹੀ ਨਾਹ ਹੋ ਜਾਏ । ਕਿਉਂਕਿ ਅਜ ਕਲ੍ਹ ਮੁੰਡਿਆਂ ਵਾਲਿਆਂ ਦੇ ਦਾਈਏ ਵੀ ਬਹੁਤ ਉਚੇ ਹੁੰਦੇ ਨੇ, ਸੁਖ ਨਾਲ । ਉਨ੍ਹਾਂ ਦੇ ਦਿਮਾਗ਼ਾਂ ਵਿਚ ਕਾਰਾਂ ਤੇ ਸਕੂਟਰਾਂ ਦੇ ਸੁਪਣੇ ਚਕਰ ਲਾਉਂਦੇ ਰਹਿੰਦੇ ਹਨ । ਅਜ ਕਲ੍ਹ ਤਾਂ ਮੁੰਡਿਆਂ ਵਾਲੇ ਸੌਦੇ ਕਰਦੇ ਨੇ ਸੌਦੇ ।

ਊਸ਼ਾ : ਸਾਰੇ ਤਾਂ ਇਕੋ ਜਿਹੇ ਨਹੀਂ ਹੋ ਸਕਦੇ । ਕਈ ਮੁੰਡਿਆ ਵਾਲੇ ਵੀ ਤਾਂ ਇਹੋ ਜਹੀਆਂ ਗਲਾਂ ਨੂੰ ਕਮੀਨ ਪੁਣਾ ਹੀ ਸਮਝਦੇ ਨੇ । ਸਾਰਿਆਂ ਨੂੰ ਇਕ ਤਕੜੀ ਵਿਚ ਨਹੀਂ ਤੋਲਿਆ ਜਾ ਸਕਦਾ ।

ਧੰਨ ਦਈ : ਤੂੰ ਠੀਕ ਕਹਿੰਦੀ ਹੈਂ, ਪਰ ਇਹੋ ਜਿਹੇ ਲੋਕਾਂ ਦੀ ਗਿਣਤੀ ਬਹੁਤ ਘਟ ਏ । ਪਰ ਪੁਤਰ ਸਾਨੂੰ ਖ਼ੁਸ਼ੀ ਏ,

ਕਿ ਜਿਸ ਗਲ ਸਬੰਧੀ ਅਸੀਂ ਸੋਚ ਰਹੇ ਸਾਂ, ਉਹ ਤੂੰ ਆਪ ਹੀ ਪੂਰੀ ਕਰ ਲਈ। ਤੇਰੀ ਖ਼ੁਸ਼ੀ ਵਿਚ ਸਾਡੀ ਖ਼ੁਸ਼ੀ ਏ। ਜੇ ਤੈਨੂੰ ਮੁੰਡਾ ਪਸੰਦ ਏ, ਤਾਂ ਸਾਡੀ ਨਾਂਹ ਨੁਕਰ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਸਾਨੂੰ ਮੁੰਡਾ ਬਹੁਤ ਪਸੰਦ ਏ।

ਊਸ਼ਾ : ਮਾਂ, ਮੇਰੀ ਚੰਗੀ ਮਾਂ।

(ਛੇਤੀ ਨਾਲ ਉਠ ਮਾਂ ਦੇ ਗਲ ਲਗਦੀ ਹੈ ਅਤੇ ਧੰਨ ਦਈ ਕਿਸੇ ਅਕਿਹ ਖ਼ੁਸ਼ੀ ਵਿਚ ਆਪਣੀ ਧੀ ਦੇ ਸਿਰ ਤੇ ਹਥ ਫੇਰਦੀ ਹੈ। ਕੁਝ ਸਮੇਂ ਮਗਰੋਂ ਲਾਲਾ ਰਾਮ ਦਿਆਲ ਅਤੇ ਰਾਮੂੰ ਅੰਦਰ ਆਉਂਦੇ ਹਨ। ਲਾਲਾ ਜੀ ਕੁਰਸੀ ਤੇ ਬਹਿ ਜਾਂਦੇ ਹਨ ਅਤੇ ਰਾਮੂੰ ਲਾਗੇ ਹੀ ਖੜਾ ਰਹਿੰਦਾ ਹੈ। ਊਸ਼ਾ ਬਾਹਰ ਚਲੀ ਜਾਂਦੀ ਹੈ।)

ਰਾਮ ਦਿਆਲ : (ਰਾਮੂੰ ਨੂੰ) ਰਤਾ ਮੇਰੇ ਸਿਰ ਨੂੰ ਮਾਲਸ਼ ਤਾਂ ਕਰਾ। ਸਵੇਰ ਦਾ ਦਰਦ ਕਰਨ ਡਿਹਾ ਏ।

(ਰਾਮੂੰ ਮਾਲਸ਼ ਕਰਦਾ ਹੈ ਅਤੇ ਕਿਸੇ ਵੇਲੇ ਉਸਨੂੰ ਊਂਘ ਆ ਜਾਂਦੀ ਹੈ। ਅਤੇ ਉਸ ਦਾ ਮੱਥਾ ਲਾਲਾ ਜੀ ਦੇ ਸਿਰ ਨਾਲ ਟਕਰਾਉਣੋਂ ਮਸਾਂ ਹੀ ਬਚਦਾ ਹੈ।)

ਧੰਨ ਦਈ : ਅਜ ਬੜੀ ਨੀਂਦ ਆਉਣ ਡਹੀ ਏ ਤੈਨੂੰ ?

ਰਾਮੂੰ : ਆਹੋ ਮਾਤਾ ਜੀ, ਬੜੀ ਕੋਸ਼ਿਸ਼ ਕਰਦਾ ਹਾਂ, ਕਿ ਨੀਂਦ ਨਾਂਹ ਆਵੇ, ਪਰ ਫੇਰ ਵੀ ਊਂਘ ਆ ਹੀ ਜਾਂਦੀ ਹੈ।

ਰਾਮ ਦਿਆਲ : ਵੇਖੀ ਕਿਤੇ ਮੇਰੇ ਉਤੇ ਨਾਂਹ ਡਿਗ ਪਈਂ, ਸੁਪਣੇ ਵੇਖਦਾ ਵੇਖਦਾ।

ਰਾਮੂੰ : ਨਾਂਹ ਮਹਾਰਾਜ, ਏਨੀ ਬੇਹੋਸ਼ੀ ਥੋਹੜੀ ਹੀ ਏ । ਐਵੇਂ ਹੀ ਕਿਸੇ ਵੇਲੇ ਅਖਾਂ ਜੁੜ ਜਾਂਦੀਆਂ ਨੇ ਤਰੱਟੀ ਚੋੜ ।

ਰਾਮ ਦਿਆਲ : ਜਾ, ਬਾਹਰ ਜਾਕੇ, ਘੰਟਾ ਡੂਡ ਘੰਟਾ ਚੰਗੀ ਤਰਾਂ ਅਖਾਂ ਬੰਦ ਕਰ ਲੈ ।

(ਰਾਮੂੰ ਚਲਾ ਜਾਂਦਾ ਹੈ ।)

ਧੰਨ ਦਈ : ਜੀ ਕਰਦਾ ਹੈ ਰੱਜ ਕੇ, ਤੁਹਾਡਾ ਮਥਾ ਚੁੰਮ ਲਵਾਂ ।

ਰਾਮ ਦਿਆਲ : ਬੜੀ ਖ਼ੁਸ਼ ਹੈਂ ਅਜ ।

ਧੰਨ ਦਈ : ਕਢੋ ਲੱਡੂ ਤੁਹਾਨੂੰ ਖ਼ੁਸ਼ਖ਼ਬਰੀ ਸੁਣਾਵਾਂ ।

ਰਾਮ ਦਿਆਲ : ਕਿਹੜੀ ਖ਼ੁਸ਼ਖ਼ਬਰੀ ?

ਧੰਨ ਦਈ : ਮੈਂ ਤੁਹਾਨੂੰ ਕਿਹਾ ਸੀ ਨਾ, ਕਿ ਸਾਨੂੰ ਊਸ਼ਾ ਦੇ ਰਿਸ਼ਤੇ ਦਾ ਕੋਈ ਫ਼ਿਕਰ ਨਹੀਂ । ਮੰਜ਼ਲ ਆਪ ਸਾਡੇ ਪਾਸ ਆਏਗੀ । ਪਾਣੀ ਪਿਆਸੇ ਕੋਲ ਜਾਏਗਾ । ਆਖ਼ਰ ਹੋਈ ਨਾ ਓਹੀ ਗਲ ?

ਰਾਮ ਦਿਆਲ : ਗਲ ਦਾ ਪਤਾ ਵੀ ਤਾਂ ਲਗੇ ।

ਧੰਨ ਦਈ ਊਸ਼ਾ ਨੇ ਆਪਣਾ ਵਰ ਆਪ ਟੋਲ ਲਿਆ ਏ ।

ਰਾਮ ਦਿਆਲ : ਕੌਣ ਏ ਉਹ ਮੁੰਡਾ ? ਕਿੰਨੀ ਪੜ੍ਹਿਆ ਹੋਇਆ ਏ ਸੁਖ ਨਾਲ ?

ਧੰਨ ਦਈ : ਉਹੀ ਮੁੰਡਾ ਜਿਸਦੇ ਪਿਤਾ ਨੂੰ ਪੁਛਣ ਲਈ ਕਈ ਵੇਰਾਂ ਤੁਸੀਂ ਖ਼ਿਆਲ ਵੀ ਬਣਾਇਆ ਸੀ, ਪਰ ਫੇਰ ਤੁਸਾਂ ਆਪਣਾ ਖ਼ਿਆਲ ਬਦਲ ਲਿਆ ਸੀ ।

ਰਾਮ ਦਿਆਲ : ਉਹੀ ਧਨੀ ਰਾਮ ਹੋਰਾਂ ਦਾ ਮੁੰਡਾ, ਰੁਮੇਸ਼ ?

ਧੰਨ ਦਈ : ਬਿਲਕੁਲ ਉਹੀ ਮੁੰਡਾ ।

ਰਾਮ ਦਿਆਲ : ਤੇਰੇ ਮੂੰਹ ਵਿਚ ਘਿਉ ਸ਼ਕਰ । ਇਹ ਤਾਂ ਇਵੇਂ ਹੀ ਹੋਇਆ । ਜਿਵੇਂ ਰੱਬ ਨੇ ਛੱਪੜ ਪਾੜ ਕੋਈ ਚੀਜ਼ ਸਾਡੀ ਝੋਲੀ ਪਾ ਦਿਤੀ ਹੋਵੇ ।

ਧੰਨ ਦਈ : ਇਹ ਸਭ ਊਸ਼ਾ ਦੀ ਲਾਇਕੀ ਦਾ ਨਤੀਜਾ ਏ। ਸਾਨੂੰ ਆਪਣੀ ਧੀ ਉਤੇ ਮਾਨ ਹੋਣਾ ਚਾਹੀਦਾ ਏ।

ਰਾਮ ਦਿਆਰ : ਮੁੰਡਾ ਵੀ ਵਾਹ ਵਾਹ ਏ ਅਤੇ ਦੂਜੀ ਗਲ ਇਹ ਕਿ ਸਾਡੀ ਧੀ ਵੀ ਸਾਡੀਆਂ ਅਖਾਂ ਮੂਹਰੇ ਹੀ ਰਹੇਗੀ। ਮਾਂ ਪਿਉ ਦੀ ਇਹੀ ਇਛਾ ਹੁੰਦੀ ਏ, ਕਿ ਸਾਡੀਆਂ ਧੀਆਂ ਕਿਤੇ, ਬਹੁਤੀਆਂ ਦੂਰ ਨਾਂਹ ਵਿਆਹੀਆਂ ਵਰੀਆਂ ਜਾਣ। ਹੁਣ ਤਾਂ ਸਾਡੀ ਧੀ ਇਸੇ ਸ਼ਹਿਰ ਵਿਚ ਹੀ ਰਹੇਗੀ। ਮੈਂ ਨਾਨਕ ਪੁਰੇ ਦਾ ਤੇ ਲਾਲਾ ਧੰਨੀ ਰਾਮ ਮਾਡਲ ਟਾਊਨ ਦਾ। ਕੇਵਲ ਅਧੇ ਮੀਲ ਦੀ ਵਿਥ ਏ। 'ਅਛੀ ਗੁਜ਼ਰੇਗੀ ਜਬ ਮਿਲ ਬੈਠੇਂ ਗੇ ਦੀਵਾਨੇ ਦੋ।'

ਧੰਨ ਦਈ : ਇਹ ਸਭ ਉਸ ਰੱਬ ਦੀਆਂ ਮੇਹਰਾਂ ਨੇ, ਜਿਸ ਨੇ ਸਾਡੀਆਂ ਦਿਲੀ ਮੁਰਾਦਾਂ ਪੂਰੀਆਂ ਕੀਤੀਆਂ ਨੇ।

ਰਾਮ ਦਿਆਲ : ਜ਼ਮਾਨਾ ਬਹੁਤ ਬਦਲ ਚੁਕਾ ਏ। ਮੁਟਿਆਰਾਂ ਨੂੰ ਆਪਣੇ ਵਰ ਆਪ ਲਭਣ ਦੀ ਖੁਲ੍ਹ ਹੋਣੀ ਚਾਹੀਦੀ ਏ, ਕਿਉਂ ਜੋ ਉਨ੍ਹਾਂ ਨੇ ਹੀ ਸਾਰੀ ਉਮਰ ਕਿਸੇ ਨਾਲ ਬਿਤਾਨੀ ਹੁੰਦੀ ਹੈ। ਮੈਂ ਖ਼ੁਸ਼ ਹਾਂ ਕਿ ਮੇਰੀ ਬੱਚੀ ਨੇ ਆਪਣਾ ਵਰ ਆਪ ਟੋਲਿਆ ਏ। ਸੁਖੀ ਰਹੇਗੀ।

ਧੰਨ ਦਈ : ਇਹ ਦੁਨੀਆਂ ਕਿਸੇ ਦੇ ਪੈਰ ਨਹੀਂ ਲਗਨ ਦੇਂਦੀ। ਦਿਲ ਜੋੜਨੇ ਤਾਂ ਇਹ ਜਾਨਦੀ ਨਹੀਂ, ਪਰ ਦਿਲ ਤੋੜ ਇਹ ਬਹੁਤ ਖ਼ੁਸ਼ ਹੁੰਦੀ ਹੈ। ਤੁਸੀਂ ਹੋ ਸਕੇ ਤਾਂ ਛੇਤੀ ਲਾਲਾ ਧਨੀ ਰਾਮ ਹੋਰਾਂ ਦੇ ਘਰ ਜਾ ਕੇ, ਗਲ ਪਕੀ ਕਰ ਆਉ। ਉਨ੍ਹਾਂ ਨੇ ਬੁਲਾਇਆ ਵੀ ਏ।

ਰਾਮ ਦਿਆਲ : ਤੁਸੀਂ ਫਿਕਰ ਨਾ ਕਰੋ। ਮੈਂ ਕਲ੍ਹ ਹੀ ਜਾਕੇ, ਗਲ ਪਕੀ ਕਰ ਆਉਂਦਾ ਹਾਂ ਲਾਲੇ ਹੋਰਾਂ ਨਾਲ।

(ਦਰਵਾਜ਼ਾ ਖੁਲ੍ਹਦਾ ਹੈ । ਇਕ ਨੌਜਵਾਨ ਅੰਦਰ ਆਉਂਦਾ ਹੈ । ਇਹ ਲਾਲਾ ਰਾਮ ਦਿਆਲ ਦਾ ਜੁਆਈ ਕੈਲਾਸ਼ ਚੰਦਰ ਹੈ। ਇਹ ਆਉਂਦਿਆਂ ਹੀ ਲਾਲਾ ਜੀ ਅਤੇ ਧੰਨ ਦਈ ਦੇ ਪੈਰ ਛੂਹ, ਲਾਗਲੀ ਕੁਰਸੀ ਤੇ ਬਹਿ ਜਾਂਦਾ ਹੈ ।)

ਧੰਨ ਦਈ : ਵਡੀਆਂ ਉਮਰਾਂ, ਕਲ੍ਹ ਹੀ ਤੁਹਾਨੂੰ ਯਾਦ ਕੀਤਾ ਸੀ । ਜੇ ਰੱਬ ਕੋਲੋਂ ਕੁਝ ਹੋਰ ਮੰਗਦੇ ਤਾਂ ਉਹ ਵੀ ਮਿਲ ਜਾਂਦਾ ।)

ਕੈਲਾਸ਼ ਚੰਦਰ : ਕਾਫ਼ੀ ਦੇਰ ਤੋਂ ਮੈਂ ਤੇ ਸੁਮਨ ਕਾਂਤਾ ਆਉਣ ਦਾ ਖ਼ਿਆਲ ਬਨਾ ਰਹੇ ਸਾਂ ਪਰ ਛੋਟੀ ਮੁੰਨੀ ਦੇ ਕੁਝ ਢਿਲੇ ਹੋ ਜਾਣ ਕਰਕੇ, ਉਹ ਤਾਂ ਨਹੀਂ ਆ ਸਕੀ, ਪਰ ਮੈਂ ਸੋਚਿਆ, ਚਲੋ ਅ ਪਾਂ ਕਲੇ ਹੀ ਮਿਲ ਆਉਨੇ ਹਾਂ ।

ਰਾਮ ਦਿਆਲ : ਮੁੰਨੀ ਨੂੰ ਬਹੁਤੀ ਤਕਲੀਫ਼ ਤਾਂ ਨਹੀਂ ਸੀ ?

ਕੈਲਾਸ਼ ਚੰਦਰ : ਨਹੀਂ ਪਿਤਾ ਜੀ ਐਵੇਂ ਹੀ ਕੁਝ ਸਰਦੀ ਲਗਨ ਕਰਕੇ ਢਿਲੀ ਮੱਠੀ ਜਿਹੀ ਹੋ ਗਈ ਸੀ ।

ਧੰਨ ਦਈ : ਤੂੰ ਤਾਂ ਮੇਰੇ ਫ਼ਿਕਰ ਹੀ ਲਾ ਦਿਤਾ ਏ ।

ਕੈਲਾਸ਼ ਚੰਦਰ : ਫ਼ਿਕਰ ਵਾਲੀ ਕੋਈ ਗਲ ਨਹੀਂ । ਡਾਕਟਰ ਨੇ ਕਿਹਾ ਸੀ, ਕਿ ਇਕ ਦੋ ਦਿਨਾਂ ਤਕ, ਮੁੰਨੀ ਖਿਲਕੁਲ ਰਾਜ਼ੀ ਹੋ ਜਾਏਗੀ ।

(ਦਰਵਾਜ਼ਾ ਖੁਲ੍ਹਦਾ ਹੈ । ਰਾਮੂੰ ਚਾਹ ਲੈਕੇ ਆਉਂਦਾ ਹੈ । ਤਿੰਨੇ ਚਾਹ ਲੈ ਕੇ ਪੀਂਦੇ ਹਨ ।)

ਧੰਨ ਦਈ : ਮੇਰੀ ਧੀ ਤਾਂ ਬਿਲਕੁਲ ਠੀਕ ਏ ਨਾਂ ?

ਕੈਲਾਸ਼ ਚੰਦਰ : ਬਿਲਕੁਲ ਠੀਕ, ਲੂਹੇ ਵਰਗੀ ।

(ਸਾਰੇ ਹਸ ਪੈਂਦੇ ਹਨ ।)

ਰਾਮ ਦਿਆਲ : ਅਜ ਕਲ ਕੰਮ ਕਾਰ ਦਾ ਕੀ ਹਾਲ ਏ ?

ਕੈਲਾਸ਼ ਚੰਦਰ : ਬਹੁਤ ਚੰਗਾ ਪਿਛਲੇ ਦਿਨਾਂ ਵਿਚ ਤਾਂ ਬਹੁਤ ਹੀ ਤੇਜ਼ੀ ਰਹੀ ਏ ।

ਧੰਨ ਦਈ : ਰੱਬ ਬਹੁਤ ਬਹੁਤ ਬਰਕਤਾਂ ਪਾਵੇ । ਏਹੀ ਤਾਂ ਸਾਡੇ ਸੀਨੇ ਠੰਡਾਂ ਹਨ ।

ਕੈਲਾਸ਼ ਚੰਦਰ : ਊਸ਼ਾ ਕਿਥੇ ਏ ? ਉਹ ਹੁਣ ਵਡੀ ਹੋ ਗਈ ਏ, ਬਹੁਤ ਵਡੀ । ਐਮ. ਏ. ਜੋ ਕਰ ਲਈ ਸੂ । ਹੁਣ ਉਸ ਸਾਡੇ ਨਾਲ ਕਿਥੇ ਕੂਣਾ ਏ ?

ਰਾਮ ਦਿਆਲ : ਤੁਹਾਡੇ ਨਾਲ ਤਾਂ ਜ਼ਰੂਰ ਕੂਏਗੀ, ਪਰ ਹੋਰ ਕਿਸੇ ਦਾ ਮੈਂ ਕਹਿ ਨਹੀਂ ਸਕਦਾ ।

(ਸਾਰੇ ਹਸ ਪੈਂਦੇ ਹਨ ।)

ਕੈਲਾਸ਼ ਚੰਦਰ : (ਚਾਹ ਦਾ ਪਿਆਲਾ ਮੇਜ਼ ਤੇ ਰਖਦਾ ਹੋਇਆ) ਮੈਂ ਇਕ ਖ਼ਾਸ ਕੰਮ ਲਈ ਆਇਆ ਹਾਂ । ਆਸ ਹੈ ਤੁਸੀਂ ਆਪਣੇ ਪੁਤਰ ਨੂੰ ਨਿਰਾਸ ਨਹੀਂ ਤੋਰੋਗੇ ।

ਧੰਨ ਦਈ : ਜੇ ਅਸੀਂ ਪੁਤ ਨੂੰ ਨਿਰਾਸ ਤੋਰਿਆ ਤਾਂ ਧ੍ਰਿਗ ਏ ਸਾਡੇ ਜੀਉਣ ਨੂੰ ।

ਰਾਮ ਦਿਆਲ : ਹਾਂ ਪੁਤਰ, ਨਿਝੱਕ ਹੋ ਕੇ ਗਲ ਦਸ । ਸਾਡਾ ਜੀਵਨ ਤੁਹਾਡੇ ਲਈ ਏ । ਕੁਝ ਰੁਪੈ ਪੈਸੇ ਦੀ ਲੋੜ ਪੈ ਗਈ ਏ ?

ਕੈਲਾਸ਼ ਚੰਦਰ : ਨਹੀਂ ਪਿਤਾ ਜੀ, ਕੁਝ ਹੋਰ ਕੰਮ ਏ ।

ਧੰਨ ਦਈ : ਝੱਕਦਾ ਕਿਉਂ ਹੈਂ ? ਸਾਫ਼ ਸਾਫ਼ ਕਿਉਂ ਨਹੀਂ ਦਸਦਾ ?

ਕੈਲਾਸ਼ ਚੰਦਰ : ਮੈਂ ਚਾਹੁੰਦਾ ਹਾਂ, ਕਿ ਤੁਸੀਂ ਊਸ਼ਾ ਦਾ ਰਿਸ਼ਤਾ, ਮੇਰੇ ਇਕ ਦੋਸਤ ਨਾਲ ਕਰ ਦਿਓ।

ਰਾਮ ਦਿਆਲ : ਪੁਤਰ ਊਸ਼ਾ ਨੇ ਤਾਂ, ਆਪਣਾ ਵਰ ਆਪ ਟੋਲ ਲਿਆ ਏ।

ਧੰਨ ਦਈ : ਹਾਂ ਪੁਤਰ, ਉਸ ਨੇ ਆਪਣਾ ਸਾਥੀ ਆਪ ਹੀ ਟੋਲਿਆ ਏ। ਅਸੀਂ ਉੱਕਾ ਹੀ ਉਸ ਦੇ ਰਾਹ ਵਿਚ ਨਹੀਂ ਆਏ।

ਕੈਲਾਸ਼ ਚੰਦਰ : ਜੇ ਪਹਿਲਾਂ ਨਹੀਂ ਆਏ, ਤਾਂ ਹੁਣ ਤੁਹਾਨੂੰ ਮੇਰੀ ਖ਼ਾਤਰ, ਉਸ ਦੇ ਰਾਹ ਵਿਚ ਆਉਣਾ ਪਵੇਗਾ।

ਰਾਮ ਦਿਆਲ : ਪੜ੍ਹੀ ਲਿਖੀ ਧੀ ਦੇ ਰਾਹ ਵਿਚ ਆਉਣਾ ਬਹੁਤ ਔਖਾ ਏ। ਜੇ ਕੋਈ ਅਨਪੜ੍ਹ ਹੋਵੇ ਤਾਂ ਧੌਂਸ ਨਾਲ ਉਸ ਨੂੰ ਕਿਸੇ ਕੰਮ ਲਈ ਮਨਾਇਆ ਵੀ ਜਾ ਸਕਦਾ ਏ। ਪਰ ਊਸ਼ਾ ਨੂੰ ਮਨਾਉਣਾ ਸਾਡੇ ਲਈ ਬਹੁਤ ਔਖਾ ਏ।

ਧੰਨ ਦਈ : ਪੁਤਰ ਉਸ ਨੇ ਸਾਨੂੰ ਪਹਿਲਾਂ ਹੀ ਕਹਿ ਦਿਤਾ ਸੀ, ਕਿ ਮੇਰੇ ਰਿਸ਼ਤੇ ਲਈ ਤੁਸੀਂ ਕੋਈ ਫ਼ਿਕਰ ਨਹੀਂ ਕਰਨਾ। ਇਹ ਮੇਰੀ ਆਪਣੀ ਜ਼ਿਮੇਂਵਾਰੀ ਏ।

ਰਾਮ ਦਿਆਲ : ਅਜ ਕਲ ਜ਼ਮਾਨਾ ਕਿਹੜਾ ਏ ? ਕਿਸੇ ਨੂੰ ਉਸ ਦੀ ਮਰਜ਼ੀ ਵਿਰੁਧ, ਕਿਸੇ ਨਾਲ ਨਰੜ ਦੇਣਾ, ਉਸ ਦੇ ਜੀਵਨ ਨਾਲ ਖੇਡਣਾ ਹੈ, ਉਸ ਦੇ ਅਰਮਾਨਾਂ ਦਾ ਖ਼ੂਨ ਕਰਨਾ ਹੈ ਅਤੇ ਉਸ ਦੀ ਜੀਉਂਦੀ ਲਾਸ਼ ਨੂੰ ਚਿਤਾ ਵਿਚ ਰਖ ਕੇ, ਹਥੀਂ ਲੰਬੂ ਲਾਉਣਾ ਹੈ। ਕੈਲਾਸ਼ ! ਇਹ ਚੀਜ਼ ਮੈਥੋਂ ਨਹੀਂ ਹੋ ਸਕਦੀ।

ਕੈਲਾਸ਼ ਚੰਦਰ : ਤੁਹਾਨੂੰ ਇਹ ਗਲ ਕਰਨੀ ਪਵੇਗੀ। ਜ਼ਰੂਰ ਕਰਨੀ ਪਵੇਗੀ।

ਧੰਨ ਦਈ : ਪਰ ਊਸ਼ਾ ਵੀ ਮੰਨੇ ।

ਕੈਲਾਸ਼ ਚੰਦਰ : ਤੁਹਾਨੂੰ ਉਸ ਨੂੰ ਮਨਾਉਣਾਂ ਪਵੇਗਾ । ਉਸ ਦੇ ਮੰਨਣ ਨਾਲ ਹੀ, ਮੇਰੀ ਇੱਜ਼ਤ ਬਚ ਸਕਦੀ ਏ । ਨਹੀਂ ਤਾਂ ਮੈਂ ਕਿਸੇ ਨੂੰ ਮੂੰਹ ਨਹੀਂ ਵਿਖਾ ਸਕਾਂਗਾ । ਮੈਂ ਤੁਹਾਡੇ ਤੇ ਮਾਨ ਕਰਕੇ, ਆਪਣੇ ਇਕ ਪਿਆਰੇ ਮਿਤਰ ਨੂੰ ਵਚਨ ਦੇ ਚੁਕਾ ਹਾਂ ।

ਰਾਮ ਦਿਆਲ : ਕੈਲਾਸ਼ ! ਮੈਂ ਊਸ਼ਾ ਦੇ ਸੁਭਾ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ । ਉਹ ਮੇਰੀ ਧੀ ਏ । ਮੈਂ ਉਸ ਦੇ ਦਿਲ ਨੂੰ ਚੰਗੀ ਤਰ੍ਹਾਂ ਵਾਚਿਆ ਏ । ਉਸ ਦੀ ਮਰਜ਼ੀ ਵਿਰੁਧ ਉਸ ਨੂੰ ਕਿਸੇ ਦੂਜੇ ਵਰ ਲਈ ਕਹਿਣਾ, ਉਸ ਨੂੰ ਹਥੀਂ ਮੌਤ ਦੀ ਨੀਂਦਾ ਸੁਆਉਣਾ ਏ, ਮੌਤ ਦੀ ।

ਕੈਲਾਸ਼ ਚੰਦਰ : ਜੇ ਤੁਸੀਂ ਮੇਰੀ ਇਸ ਗਲ ਨੂੰ ਠੁਕਰਾਇਆ, ਤਾਂ ਤੁਹਾਡੀ ਧੀ (ਸੁਮਨ ਕਾਂਤਾ) ਲਈ ਮੇਰੇ ਘਰ ਵਿਚ ਕੋਈ ਥਾਂ ਨਹੀਂ ਹੋਵੇਗੀ । ਉਸ ਨੂੰ ਤੁਹਾਨੂੰ ਊਸ਼ਾ ਨਾਲ ਆਪਣੇ ਘਰ ਵਿਚ ਹੀ ਰਖਣਾ ਪਵੇਗਾ । ਇਹ ਮੇਰਾ ਆਖ਼ਰੀ ਫ਼ੈਸਲਾ ਏ ।

(ਉਠ ਕੇ ਚਲਾ ਜਾਂਦਾ ਹੈ । ਰਾਮ ਦਿਆਲ ਅਤੇ ਧੰਨ ਦਈ ਹੱਕੇ ਬੱਕੇ ਰਹਿ ਜਾਂਦੇ ਹਨ ।) (ਖੁਲ੍ਹੀ ਜਗ੍ਹਾ ਜਿਥੇ ਇਕ ਜੋਤਸ਼ੀ ਬੈਠਾ ਹੱਥ ਵੇਖਣ ਦਾ ਧੰਦਾ ਕਰ ਰਿਹਾ ਹੈ । ਉਸ ਦੇ ਅਗੇ ਕੁਝ ਕਿਤਾਬਾਂ ਪਈਆਂ ਹੋਈਆਂ ਹਨ । ਮੱਥੇ ਤੇ ਤਿਲਕ ਅਤੇ ਲੰਮੀਆਂ ਲੰਮੀਆਂ ਮੁਛਾਂ ਉਸ ਦੀ ਖਾਸ ਵਿਸ਼ੇਸ਼ਤਾਈ ਹੈ । ਰਾਮੂੰ ਜੋਤਸ਼ੀ ਦੇ ਅਗੋਂ ਦੀ ਲੰਘਦਾ ਹੈ ।)

ਜੋਤਸ਼ੀ : (ਰਾਮੂੰ ਵਲ ਟੇਢੀ ਨਜ਼ਰ ਨਾਲ ਵੇਖਦਾ ਹੋਇਆ ਕਿਤਨੀ ਚਮਕ ਏ ਇਸ ਦੇ ਮਥੇ ਤੇ। ਕਿਸਮਤ ਚਮਕਨ ਵਾਲੀ ਏ ਹੁਣ ਇਸ ਦੀ।

ਰਾਮੂੰ : (ਜੋਤਸ਼ੀ ਮੂਹਰੇ ਬਹਿ ਕੇ) ਮੇਰੀ ਕਿਸਮਤ ਚਮਕਣ ਵਾਲੀ ਏ ?

ਜੋਤਸ਼ੀ : ਇਕ ਦਮ ਚਮਕਣ ਵਾਲੀ ਏ ਤੇਰੀ ਕਿਸਮਤ।

ਰਾਮੂੰ : ਕਿਵੇਂ ?

ਜੋਤਸ਼ੀ : ਲਿਆ ਹਥ, ਦਸਾਂ।

(ਜੋਤਸ਼ੀ ਰਾਮੂੰ ਦਾ ਹਥ ਵੇਖਣ ਲਗ ਪੈਂਦਾ ਹੈ।)

ਰਾਮੂੰ : ਕੁਝ ਪੜ੍ਹਿਆ ਈ ?

ਜੋਤਸ਼ੀ : ਬਿਲਕੁਲ ਪੜ ਲਿਆ ਏ। ਬਚਪਣ ਵਿਚ ਮਾਂ ਦੇ ਗੁਜ਼ਰ ਜਾਨ ਕਰਕੇ, ਤੈਨੂੰ ਬਹੁਤ ਕਸ਼ਟ ਉਠਾਓਣਾ ਪਿਆ ਏ।

ਰਾਮੂੰ : ਮੇਰੀ ਮਾਂ ਤੇ ਅਜੇ ਜ਼ਿੰਦਾ ਏ।

ਜੋਤਸ਼ੀ : ਮੇਰੇ ਕਹਿਣ ਦਾ ਮਤਲਬ ਏ, ਭਈ ਪਿਛਲੇ ਜਨਮ ਵਿਚ ਤੇਰੀ ਮਾਂ ਗੁਜ਼ਰ ਗਈ ਸੀ। ਜਿਸ ਕਰਕੇ ਤੈਨੂੰ ਬਹੁਤ ਕਸ਼ਟ ਉਠਾਉਣੇ ਪਏ ਸਨ।

ਰਾਮੂੰ : (ਬੋਦੀ ਮਰੋੜਦਾ ਹੋਇਆ) ਤੁਸੀਂ ਤਾਂ ਮੇਰੇ ਪਿਛਲੇ ਜਨਮ ਦਾ ਹਾਲ ਵੀ ਜਾਣਦੇ ਹੋ ?

ਜੋਤਸ਼ੀ : (ਹਸਦਾ ਹੋਇਆ) ਪਿਛਲਾ ਜਨਮ ਤਾਂ ਇਕ ਪਾਸੇ ਰਿਹਾ, ਮੈਂ ਤੈਨੂੰ ਉਸ ਤੋਂ ਵੀ ਪਿਛਲੇ ਜਨਮ ਦਾ ਹਾਲ ਦਸਾਂਗਾ। ਬਹਿ ਜਾ ਰਤਾ ਚੌਂਕੜੀ ਮਾਰ ਕੇ।

ਰਾਮੂੰ : ਮੈਂ ਪਿਛਲੇ ਜਨਮ ਵਿਚ ਕੀ ਸਾਂ ?

ਜੋਤਸ਼ੀ : ਤੂੰ ਪਿਛਲੇ ਜਨਮ ਵਿਚ ਇਕ ਮਹਾਨ ਵਿਦਵਾਨ

ਸੈਂ। ਇਸੇ ਲਈ ਤਾਂ ਤੈਨੂੰ ਇਸ ਜਨਮ ਵਿਚ ਵੀ ਏਨੀ ਵਡੀ ਬੋਦੀ ਅਤੇ ਇਹ ਧੋਤੀ ਨਸੀਬ ਹੋਈ ਏ, ਸੁਖ ਨਾਲ।

ਰਾਮੂੰ : ਹੋਰ ਮੇਰੇ ਹਥ ਵਿਚ ਕੀ ਲਿਖਿਆ ਹੋਇਆ ਏ ?

ਜੋਤਸ਼ੀ : ਤੇਰੇ ਪਿਉ ਤੋਂ ਤੈਨੂੰ ਬਹੁਤ ਧਨ ਮਿਲਣ ਵਾਲਾ ਏ, ਜੇਹੜਾ ਉਸ ਨੇ ਜਮ੍ਹਾਂ ਕੀਤਾ ਹੋਇਆ ਏ।

ਰਾਮੂੰ : ਮੇਰਾ ਪਿਉ ਤਾਂ ਮੇਰੇ ਜਨਮ ਤੋਂ ਦੋ ਮਹੀਨੇ ਪਹਿਲਾਂ ਹੀ ਰੱਬ ਨੂੰ ਪਿਆਰਾ ਹੋ ਗਿਆ ਸੀ। ਮੈਂ ਤਾਂ ਉਸ ਦੀ ਸ਼ਕਲ ਵੀ ਨਹੀਂ ਵੇਖੀ।

ਜੋਤਸ਼ੀ : ਮੈਂ ਮਰੇ ਹੋਏ ਪਿਉ ਦੀ ਗਲ ਨਹੀਂ ਕਰ ਰਿਹਾ, ਮੈਂ ਤਾਂ ਤੇਰੇ ਉਸ ਪਿਉ ਦੀ ਗਲ ਕਰ ਰਿਹਾ ਹਾਂ, ਜਿਹੜਾ ਤੈਨੂੰ ਬਹੁਤ ਜਲਦੀ ਮਿਲਣ ਵਾਲਾ ਏ, ਯਨੀ ਕਿ ਸੁਪਨੇ ਵਿਚ। ਉਸ ਦੇ ਮਿਲਣ ਨਾਲ ਤੇਰੀ ਕਿਸਮਤ ਚਮਕ ਉਠੇਗੀ, ਕਿਸਮਤ।

ਰਾਮੂੰ : ਫੇਰ ਮੈਂ ਅਮੀਰ ਹੋ ਜਾਂਵਾਂਗਾ ?

ਜੋਤਸ਼ੀ : ਅਮੀਰ ਬਨਣਾ ਤਾਂ, ਇਕ ਪਾਸੇ ਰਿਹਾ, ਤੁਸੀਂ ਇਕ ਦਮ ਸ਼ਹਿਨਸ਼ਾਹ ਬਣ ਜਾਵੋਗੇ।

ਰਾਮੂੰ : (ਰਤਾ ਸ਼ਰਮਾਂਦਾ ਹੋਇਆ) ਪਰ ਮੇਰੀ ਸ਼ਾਦੀ ?

ਜੋਤਸ਼ੀ : ਤੇਰੇ ਹਥ ਵਿਚ ਸ਼ਾਦੀ ਦੀਆਂ ਦੋ ਲੀਕਾਂ ਹਨ ਪਰ ਪਹਿਲੀ ਸ਼ਾਦੀ ਤੋਂ ਤੈਨੂੰ ਕੋਈ ਲਾਭ ਨਹੀਂ। ਇਕ ਅਖੋਂ ਕਾਣੀ ਅਤੇ ਦੂਜਾ ਉਹ ਛੇਤੀ ਹੀ ਮਰ ਜਾਵੇਗੀ। ਪਰ ਦੂਜੀ ਬਿਲਕੁਲ ਠੀਕ ਠਾਕ ਅਤੇ ਚੰਨ ਵਰਗੀ ਹੋਵੇਗੀ।

ਰਾਮੂੰ : (ਖੁਸ਼ ਹੋ ਕੇ) ਫੇਰ ਮੈਂ ਦੂਜੀ ਨਾਲ ਹੀ ਕਰਾਂਗਾ।

ਜੋਤਸ਼ੀ : ਹੁਣ ਕੱਢ ਮੇਰੀ ਫ਼ੀਸ।

ਰਾਮੂੰ : ਕੀ ਦਿਆਂ ਬਾਦਸ਼ਾਓ ?

ਜੋਤਸ਼ੀ : ਕੁਲ ਦੋ ਰੁਪੈ।

ਰਾਮੂੰ : ਹੁਦਾਰ ਰਿਹਾ। ਫੇਰ ਤੂੰ ਜਦੋਂ ਇਥੇ ਆਵੇਂਗਾ, ਲੈ ਲਵੀਂ।

ਜੋਤਸ਼ੀ : ਨਹੀਂ ਭਾਈ, ਇਥੇ ਹੁਦਾਰ ਨਹੀਂ ਚਲਦਾ। ਇਹ ਨਕਦੋ ਨਕਦੀ ਦਾ ਸੌਦਾ ਏ।

ਰਾਮੂੰ : ਮੈਂ ਜ਼ਰੂਰ ਹੁਦਾਰ ਕਰਾਂਗਾ।

(ਉਠ ਕੇ ਚਲਾ ਜਾਂਦਾ ਹੈ।)

ਜੋਤਸ਼ੀ : (ਉਚੀ ਆਵਾਜ਼ ਨਾਲ) ਰੱਬ ਕਰਕੇ ਤੇਰਾ ਬੇੜਾ ਗਰਕ ਹੋਵੇ।

ਰਾਮੂੰ : (ਵਾਪਸ ਆ ਕੇ) ਬੇੜਾ ਗਰਕ ਤੇਰਾ, ਨਾਲੇ ਤੇਰੇ ਖ਼ਾਨਦਾਨ ਦਾ।

ਜੋਤਸ਼ੀ : ਤੇਰਾ, ਤੇਰੇ ਖ਼ਾਨਦਾਨ ਦਾ ਅਤੇ ਤੇਰੇ ਆਂਢੀਆਂ ਗੁਆਂਢੀਆਂ ਦਾ।

(ਰਾਮੂੰ ਛੇਤੀ ਨਾਲ ਉਸ ਨੂੰ, ਉਸ ਦੀਆਂ ਮੁਛਾਂ ਤੋਂ ਪਕੜ ਲੈਂਦਾ ਹੈ ਅਤੇ ਜੋਤਸ਼ੀ ਰਾਮੂੰ ਨੂੰ ਧੋਤੀ ਤੋਂ ਪਕੜ ਲੈਂਦਾ ਹੈ।

ਜੋਤਸ਼ੀ : ਮੈਂ ਤੈਨੂੰ ਕਿਹਾ ਛੱਡ ਮੇਰੀਆਂ ਮੁਛਾਂ।

ਰਾਮੂੰ : ਤੂੰ ਪਹਿਲਾਂ ਮੇਰੀ ਧੋਤੀ ਛੱਡ।

ਜੋਤਸ਼ੀ : ਉਹ ਮੇਰੀਆਂ ਮੁਛਾਂ ਦਰਦ ਪਈਆਂ ਕਰਦੀਆਂ ਨੀਂ।

ਰਾਮੂੰ : ਉਹ ਛੱਡ ਮੇਰੀ ਧੋਤੀ ਮੈਂ ਨੰਗਾ ਹੋ ਜਾਵਾਂਗਾ।

ਜੋਤਸ਼ੀ : ਪਹਿਲਾਂ ਤੂੰ ਛਡ ਮੇਰੀਆਂ ਮੁਛਾਂ।

ਰਾਮੂੰ : ਬਿਲਕੁਲ ਨਹੀਂ, ਪਹਿਲਾਂ ਤੂੰ ਮੇਰੀ ਧੋਤੀ ਛੱਡ।

(ਕੁਝ ਸਮਾਂ ਗੁਥਮ ਗੁਥਾ ਰਹਿ ਕੇ, ਇਕ ਦੂਜੇ ਨੂੰ ਛਡ ਦੇਂਦੇ ਹਨ। ਰਾਮੂੰ ਭਜ ਜਾਂਦਾ ਹੈ।)

**ਜੋਤਸ਼ੀ** : (ਬੁੜਬੁੜਾਂਦਾ ਹੋਇਆ ਆਪਣੇ ਨਾਲ ਹੀ ਕਹੀ ਜਾਂਦਾ ਹੈ) ਹਛਾ ਬੱਚੂ ਸਵੇਰੇ ਸਵੇਰੇ ਮੇਰੀਆਂ ਮੁੱਛਾਂ ਨੂੰ ਹੱਥ ਪਾਇਆ ਈ। ਕਦੀ ਤੂੰ ਮੁੜ ਮੇਰੇ ਢਹੇ ਚੜ੍ਹੇਂਗਾ। ਬੇੜਾ ਗਰਕ ਇਹੋ ਜਹੇ ਗਾਹਕਾਂ ਦਾ। ਜੋਤਸ਼ ਵਿਚ ਵੀ ਹੁਦਾਰ ਕਰਦੇ ਨੇ। ਹਛਾ ਲੱਭਿਆ, ਟਿੰਡ ਫੂੜੀ ਚੁਕ ਤੇ ਫੁਟ ਇਥੋਂ ਅਤੇ ਕਿਧਰੇ ਹੋਰ ਜਾ ਕੇ ਡੇਰਾ ਲਾ। ਪਤਾ ਨਹੀਂ ਅਜ ਸਵੇਰੇ ਕਿਸ ਦੇ ਮੂੰਹ ਲਗਾ ਸਾਂ। ਪੈਸੇ ਵਲੋਂ ਵੀ ਠੰਨ ਠੰਨ ਅਤੇ ਮੁੱਛਾਂ ਝੂੰਗੇ ਦੀਆਂ ਪੁਟੀਆਂ ਗਈਆਂ।

(ਕਿਤਾਬਾਂ ਤੇ ਫੂੜੀ ਕੱਛੇ ਮਾਰ ਲੰਙਾਦਾ ਲੰਙਾਦਾ ਤੁਰ ਜਾਂਦਾ ਹੈ।)

—ਪਰਦਾ ਡਿੱਗਦਾ ਹੈ—

## ਝਾਕੀ ਪਹਿਲੀ

(ਮਕਾਨ ਦੀ ਬੈਠਕ ਵਿਚ ਲਾਲਾ ਰਾਮ ਦਿਆਲ, ਧੰਨ ਦਈ ਅਤੇ ਊਸ਼ਾ ਤਿੰਨੇ ਬੈਠੇ ਹਨ । ਲਾਲਾ ਰਾਮ ਦਿਆਲ ਅਤੇ ਧੰਨ ਦਈ ਵਧੇਰੇ ਉਦਾਸ ਨਜ਼ਰ ਆਉਂਦੇ ਹਨ ।)

**ਰਾਮ ਦਿਆਲ** : (ਊਸ਼ਾ ਵਲ ਵੇਖ ਕੇ) ਅਜ ਮੈਂ ਆਪਣੀ ਹਥੀਂ ਕਿਸੇ ਦੇ ਖੰਭ ਵੱਢ, ਉਸ ਤੋਂ ਉਸ ਦੀ ਆਜ਼ਾਦੀ ਖੋਹਣ ਲਗਾ ਹਾ । ਅਜ ਮੈਂ ਕਿਸੇ ਦੀਆਂ ਸਧਰਾਂ ਦਾ ਖ਼ੂਨ ਕਰਨ ਲਗਾ ਹਾਂ । ਪਰ ਊਸ਼ਾ ਮੈਂ ਬਿਲਕੁਲ ਬੇਬਸ ਹਾਂ ।

**ਊਸ਼ਾ** : (ਹੈਰਾਨ ਹੋ ਕੇ) ਪਿਤਾ ਜੀ ਤੁਹਾਨੂੰ ਕੀ ਹੋ ਗਿਆ ਏ ? ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ ।

**ਰਾਮ ਦਿਆਲ** : ਮੈਂ ਤੈਨੂੰ ਕੀ ਦਸਾਂ ? ਇਹ ਗਲ ਦਸਦਿਆਂ ਮੇਰਾ ਦਿਲ ਕੰਬਦਾ ਏ ।

**ਧੰਨ ਦਈ** : ਕਲਪਦੇ ਕਾਹਨੂੰ ਜੇ ? ਇਸ ਵਿਚ ਸਾਡਾ ਕਸੂਰ ਵੀ ਕੀ ਏ ?

**ਊਸ਼ਾ** : ਮਾਤਾ ਜੀ ਆਖਰ ਗਲ ਕੀ ਏ ?

ਧੰਨ ਦਈ : ਊਸ਼ਾ ਤੇਰੀ ਮੰਗਨੀ ਹੁਣ ਰੁਮੇਸ਼ ਨਾਲ ਨਹੀਂ ਹੋ ਸਕਦੀ ।

ਊਸ਼ਾ : ਇਹ ਤੁਸੀਂ ਕੀ ਪਏ ਕਹਿੰਦੇ ਜੇ ? ਤੁਹਾਡੀਆਂ ਬੁਝਾਰਤਾਂ ਮੇਰੀ ਸਮਝ ਤੋਂ ਬਾਹਰ ਨੇ ।

ਰਾਮ ਦਿਆਲ : ਤੇਰੇ ਮਾਤਾ ਪਿਤਾ ਨੂੰ ਤੇਰੀਆਂ ਸਧਰਾਂ ਦਾ ਖ਼ੂਨ ਕਰਨ ਲਈ ਕਿਸੇ ਨੇ ਮਜਬੂਰ ਕਰ ਦਿਤਾ ਏ । ਸਾਡੀ ਗਲ ਉਹ ਹੋ ਗਈ ਏ, ਜਿਵੇਂ, ਸਪ ਦੇ ਮੂੰਹ ਕੋਹੜ ਕਿਰਲੀ । ਖਾਂਦਾ ਏ ਤਾਂ ਕੋਹੜਾ ਜੇ ਛਡਦਾ ਏ ਤਾਂ ਅੰਨ੍ਹਾਂ ।

ਊਸ਼ਾ : ਉਹ ਕੌਣ ਏ ? ਰਤਾ ਮੈਨੂੰ ਪਤਾ ਤਾਂ ਲਗ ਜਾਏ ।

ਧੰਨ ਦਈ : ਤੇਰੇ ਜੀਜੇ ਨੇ ਤੇਰਾ ਰਿਸ਼ਤਾ, ਆਪਣੇ ਕਿਸੇ ਦੋਸਤ ਲਈ ਸਾਡੇ ਪਾਸੋਂ ਮੰਗਿਆ ਏ ।

ਊਸ਼ਾ : ਜੇ ਮੈਂ ਇਨਕਾਰ ਕਰ ਦਿਆਂ ਤੇ ਫੇਰ ?

ਰਾਮ ਦਿਆਲ : ਫੇਰ ਹੋਣਾ ਕੀ ਏ ? ਇਕ ਘਰ ਵਸੇਗਾ, ਦੂਜਾ ਉਜੜ ਜਾਏਗਾ । ਉਸ ਨੇ ਧਮਕੀ ਦਿਤੀ ਏ, ਕਿ ਜੇ ਤੁਸੀਂ ਊਸ਼ਾ ਦਾ ਰਿਸ਼ਤਾ ਮੇਰੇ ਕਹੇ ਅਨੁਸਾਰ ਨਹੀਂ ਕਰੋਗੇ । ਤਾਂ ਮੈਂ ਸੁਮਨ ਕਾਂਤਾ ਨੂੰ ਛਡ ਦਿਆਂਗਾ ਅਤੇ ਇਹ ਮੇਰਾ ਆਖਰੀ ਫ਼ੈਸਲਾ ਏ ।

ਧੰਨ ਦਈ : ਹੁਣ ਤੂਹੀਓਂ ਦਸ, ਇਹੋ ਜਹੀ ਹਾਲਤ ਵਿਚ ਸਾਡੇ ਲਈ ਹੋਰ ਕਿਹੜਾ ਰਾਹ ਰਹਿ ਜਾਂਦਾ ਏ ?

ਊਸ਼ਾ : ਮੇਰੇ ਜੀਜੇ ਨੇ ਮੈਨੂੰ ਇਕ ਭੇਡ ਬਕਰੀ ਸਮਝ ਕੇ ਮੇਰਾ ਸੌਦਾ ਕਰਨਾ ਚਾਹਿਆ ਹੈ, ਪਰ ਮੈਂ ਉਸ ਦੇ ਇਰਾਦੇ ਨੂੰ ਕਦੇ ਸਫਲ ਨਹੀਂ ਹੋਣ ਦਿਆਂਗੀ ।

ਧਨ ਦਈ : ਊਸ਼ਾ, ਤੂੰ ਇਉਂ ਨਾਂਹ ਕਹਿ । ਤੇਰਾ ਇਹ ਫੈਸਲਾ ਤੇਰੀ ਭੈਣ ਦਾ ਜੀਵਨ ਬਰਬਾਦ ਕਰ ਦਏਗਾ ।

ਰਾਮ ਦਿਆਲ : ਊਸ਼ਾ ! ਤੇਰਾ ਕੀ ਫ਼ੈਸਲਾ ਏ ? ਤੇਰੇ ਤੋਂ ਹਾਂ

ਕਰਵਾਦਿਆਂ, ਮੇਰੇ ਦਿਲ ਨੂੰ ਡੋਬੂ ਤਾਂ ਜ਼ਰੂਰ ਪੈਂਦਾ ਹੈ, ਪਰ ਤੇਰਾ ਪਿਤਾ ਮਜਬੂਰ ਹੈ। ਉਸ ਦੇ ਸਾਹਮਣੇ ਸਵਾਏ ਇਸ ਚੀਜ਼ ਦੇ ਕੋਈ ਰਸਤਾ ਨਹੀਂ ਰਿਹਾ।

ਊਸ਼ਾ : ਮੈਂ ਤੁਹਾਡੀ ਗਲ ਮੰਨਣ ਲਈ ਤਿਆਰ ਹਾਂ ਪਰ ਮੇਰੀ ਇਕ ਸ਼ਰਤ ਏ।

ਰਾਮ ਦਿਆਲ : ਉਹ ਕਿਹੜੀ ਸ਼ਰਤ ?

ਊਸ਼ਾ : ਮੈਂ ਹਾਂ ਕਰਨ ਤੋਂ ਪਹਿਲਾਂ, ਆਪਣੇ ਨਵੇਂ ਮੰਗੇਤਰ ਨੂੰ ਵੇਖਣਾ ਚਾਹੁੰਦੀ ਹਾਂ।

ਰਾਮ ਦਿਆਲ : ਮੈਨੂੰ ਬਿਲਕੁਲ ਮਨਜ਼ੂਰ ਹੈ। ਮੈਂ ਹੁਣੇ ਹੀ ਕੈਲਾਸ਼ ਚੰਦਰ ਨੂੰ ਇਸ ਸਬੰਧੀ ਲਿਖ ਰਿਹਾ ਹਾਂ।

(ਊਸ਼ਾ ਕਮਰੇ ਤੋਂ ਬਾਹਰ ਆ ਜਾਂਦੀ ਹੈ। ਰਾਮ ਦਿਆਲ ਅਤੇ ਧੰਨ ਦਈ ਉਥੇ ਹੀ ਬੈਠੇ ਰਹਿੰਦੇ ਹਨ।)



## ਝਾਕੀ ਦੂਜੀ

(ਇਕ ਖੁਲ੍ਹੀ ਥਾਂ ਜਿਥੇ ਊਸ਼ਾ ਤੇ ਰੁਮੇਸ਼ ਇਕ ਦੂਜੇ ਨਾਲ ਗਲਾਂ ਕਰਦੇ ਦਿਸ ਰਹੇ ਹਨ।)

ਰੁਮੇਸ਼ : ਅਜ ਤੁਸੀਂ ਬਹੁਤ ਉਦਾਸ ਹੋ। ਅਗੇ ਕਦੇ ਵੀ ਮੈਂ ਇਹੋ ਜਹੀ ਉਦਾਸੀ ਤੁਹਾਡੇ ਚੇਹਰੇ ਤੇ ਨਹੀਂ ਵੇਖੀ। ਕੀ ਗਲ ਏ ? ਸੁਖ ਤਾਂ ਹੈ।

ਊਸ਼ਾ : ਇਹ ਨਾ ਹੀ ਪੁਛੋ ਤਾਂ ਚੰਗੀ ਗਲ ਹੈ।

ਰੁਮੇਸ਼ : (ਹੈਰਾਨ ਹੋ ਕੇ) ਮੈਨੂੰ ਤਾਂ ਤੁਸੀਂ ਸ਼ਸ਼ੋ ਪੰਜ ਵਿਚ ਪਾ ਦਿਤਾ ਏ।

ਊਸ਼ਾ : ਰਮੇਸ਼ ਜੀ, ਮੈਂ ਮਜਬੂਰ ਹਾਂ । ਸਾਡੇ ਮਿਲਾਪ ਦੇ ਰਾਹ ਵਿਚ ਕਿਸੇ ਨੇ ਰੋੜਾ ਅਟਕਾ ਦਿਤਾ ਹੈ ।

ਰਮੇਸ਼ : ਮੈਂ ਤੁਹਾਡੇ ਮੂੰਹੋਂ ਇਹ ਕੀ ਸੁਣ ਰਿਹਾ ਹਾਂ ? ਮੈਨੂੰ ਕਿਤੇ ਠੁਕਰਾਏ ਜਾਣ ਦੀਆਂ ਤਿਆਰੀਆਂ ਤੇ ਨਹੀਂ ?

ਊਸ਼ਾ : ਤੁਹਾਨੂੰ ਠੁਕਰਾਉਣ ਤੋਂ ਪਹਿਲਾਂ, ਮੈਂ ਦੂਜੀ ਦੁਨੀਆਂ ਵਿਚ ਪੁਜ ਜਾਂਵਾਂਗੀ । ਰਮੇਸ਼ ਜੀ, ਇਹ ਮੇਰਾ ਤੁਹਾਡੇ ਨਾਲ ਵਚਨ ਏ ।

ਰਮੇਸ਼ : ਮੈਂ ਤੁਹਾਡੇ ਬਿਨਾ ਨਹੀਂ ਜੀ ਸਕਾਂਗਾ । ਤੁਸੀਂ ਮੇਰੇ ਲੂੰ ਲੂੰ ਵਿਚ ਸਮਾ ਗਏ ਹੋ । ਹਰ ਘੜੀ ਹਰ ਪਲ ਤੁਹਾਡੀ ਸੋਹਣੀ ਜਹੀ ਤਸਵੀਰ, ਮੈਂ ਹਿਰਦੇ ਵਿਚ ਵਸਾਈ ਫਿਰਦਾ ਰਹਿੰਦਾ ਹਾਂ ।

ਊਸ਼ਾ : ਮੇਰਾ ਵੀ ਇਹੀ ਹਾਲ ਹੈ । ਤੁਹਾਨੂੰ ਸਧਰਾਂ ਨਾਲ ਅਪਣਾਇਆ ਸੀ । ਮੇਰੇ ਮਾਤਾ ਪਿਤਾ ਵੀ ਸਾਡੇ ਇਸ ਮੇਲ ਵਿਚ ਬਹੁਤ ਖੁਸ਼ ਸਨ । ਪਰ ਕਿਸੇ ਨੇ ਸਾਨੂੰ ਵਿਛੋੜਨ ਲਈ, ਇਕ ਅਸਚਰਜ ਦਾਅ ਖੇਡਿਆ ਏ. ਅਤੇ ਉਹ ਉਸ ਵਿਚ ਕਿਸੇ ਹਦ ਤਕ ਸਫਲ ਵੀ ਹੋ ਗਿਆ ਏ ।

ਰਮੇਸ਼ : ਹੁਣ ਤੁਹਾਡਾ ਕੀ ਵਿਚਾਰ ਏ ?

ਊਸ਼ਾ : ਮੈਂ ਵੀ ਇਕ ਅਨੋਖਾ ਦਾਅ ਖੇਡ ਰਹੀ ਹਾਂ । ਆਸ ਹੈ ਮੇਰਾ ਦਾਅ, ਜ਼ਾਲਮ ਦੇ ਦਾਅ ਤੇ ਭਾਰ ਹੋ ਜਾਏਗਾ ਅਤੇ ਉਸ ਦੀਆਂ ਆਸਾਂ ਤੇ ਪਾਣੀ ਫਿਰ ਜਾਏਗਾ ।

ਰਮੇਸ਼ : ਜੇ ਇਉਂ ਨਾ ਹੋ ਸਕਿਆ, ਤਾਂ ਫੇਰ ?

ਊਸ਼ਾ : ਤੁਸੀਂ ਯਕੀਨ ਰਖੋ ਮੇਰੇ ਇਸ ਸਰੀਰ ਨੂੰ ਕੋਈ ਛੂਹ ਤਕ ਨਹੀਂ ਸਕੇਗਾ। ਜੇ ਮੈਨੂੰ ਆਪਣੇ ਆਸ਼ੇ ਵਿਚ ਸਫ਼ਲਤਾ ਨਾਹ ਮਿਲੀ ਤਾਂ, ਮੇਰੇ ਬਾਬਲ ਦੇ ਮਹਿਲਾਂ ਵਿਚੋਂ ਡੋਲੀ ਦੀ ਥਾਂ ਮੇਰੀ ਅਰਥੀ ਸਜ ਧਜ ਨਾਲ ਨਿਕਲੇਗੀ।

(ਊਸ਼ਾ ਰੁਮੇਸ਼ ਨੂੰ ਨਮਸਤੇ ਕਰ ਉਥੋਂ ਆ ਜਾਂਦੀ ਹੈ। ਅਤੇ ਰੁਮੇਸ਼ ਵੀ ਉਦਾਸੀ ਦੇ ਸਾਗਰ ਵਿਚ ਡੁਬਾ ਆਪਣੇ ਘਰ ਨੂੰ ਚਲਾ ਜਾਂਦਾ ਹੈ।)



## ਝਾਕੀ ਤੀਜੀ

(ਮਕਾਨ ਦੀ ਬੈਠਕ, ਜਿਥੇ ਲਾਲਾ ਰਾਮ ਦਿਆਲ, ਧੰਨ ਦਈ, ਕੈਲਾਸ਼ ਚੰਦਰ ਅਤੇ ਵਿਜੇ ਕੁਮਾਰ ਬੈਠੇ ਨਜ਼ਰ ਆਉਂਦੇ ਹਨ।)

ਰਾਮ ਦਿਆਲ : (ਕੈਲਾਸ਼ ਚੰਦਰ ਨੂੰ ਸੰਬੋਧਨ ਕਰਕੇ) ਮੈਨੂੰ ਤੁਹਾਡੇ ਮਿਤਰ ਨੂੰ ਮਿਲ ਕੇ ਬਹੁਤ ਖੁਸ਼ੀ ਹੋਈ ਏ । ਇਨ੍ਹਾਂ ਦਾ ਕਾਰ ਵਿਹਾਰ ਕੀ ਏ ਉਥੇ ?

ਵਿਜੇ ਕੁਮਾਰ : ਸਾਡੀ ਸਾਈਕਲਾਂ ਦੀ ਦੁਕਾਨ ਏ ਸਾਰੇ ਕਾਰ ਵਿਹਾਰ ਦੀ ਜ਼ੁਮੇਂਵਾਰੀ, ਮੇਰੇ ਸਿਰ ਤੇ ਹੀ ਹੈ। ਤੁਹਾਡੀ ਕਿਰਪਾ ਨਾਲ ਵਾਹ ਵਾਹ ਕੰਮ ਏ।

(ਊਸ਼ਾ ਅੰਦਰ ਦਾਖਲ ਹੁੰਦੀ ਹੈ।)

ਕੈਲਾਸ਼ ਚੰਦਰ : ਲਵੋ ਜੀ ਮਿਸ ਊਸ਼ਾ ਵੀ ਆ ਗਏ ਨੇ । (ਊਸ਼ਾ ਨੂੰ ਸੰਬੋਧਨ ਕਰਕੇ) ਇਨ੍ਹਾਂ ਨੂੰ ਮਿਲੋ, ਇਹ ਨੇ ਮਿਸਟਰ ਵਿਜੇ ਕੁਮਾਰ।

ਊਸ਼ਾ : ਬੜੀ ਖੁਸ਼ੀ ਹੋਈ ਏ, ਤੁਹਾਡੇ ਨਾਲ ਮਿਲ ਕੇ।

ਵਿਜੇ ਕੁਮਾਰ : ਮੈਨੂੰ ਵੀ ਬੜੀ ਖੁਸ਼ੀ ਹੋਈ ਏ, ਤੁਹਾਡੇ ਦਰਸ਼ਨ ਕਰਕੇ।

ਰਾਮ ਦਿਆਲ : ਇਹੋ ਨੇ ਤੇਰੇ ਨਵੇਂ ਮੰਗੇਤਰ।

ਕੈਲਾਸ਼ ਚੰਦਰ : ਇਹ ਮੇਰੇ ਚੰਗੇ ਮਿਤਰ ਅਤੇ ਹਮਦਰਦ ਨੇ।

ਊਸ਼ਾ : (ਵਿਜੇ ਕੁਮਾਰ ਨੂੰ) ਕੀ ਮੈਂ ਤੁਹਾਡੇ ਨਾਲ ਕੁਝ ਗਲਾਂ ਕਰ ਸਕਦੀ ਹਾਂ ?

ਵਿਜੇ ਕੁਮਾਰ : (With great pleasure) ਬੜੀ ਖ਼ੁਸ਼ੀ ਨਾਲ ਇਸੇ ਲਈ ਤਾਂ ਮੈਂ ਆਇਆ ਹਾਂ।

ਊਸ਼ਾ : ਕੀ ਤੁਸੀਂ ਮੇਰੇ ਨਾਲ ਸ਼ਾਦੀ ਕਰਨਾ ਚਾਹੁੰਦੇ ਹੋ ?

ਵਿਜੇ ਕੁਮਾਰ : ਮੈਨੂੰ ਤੁਹਾਡਾ ਜੀਵਨ ਸਾਥੀ ਬਣ ਕੇ, ਬੜੀ ਖੁਸ਼ੀ ਹੋਵੇਗੀ।

ਊਸ਼ਾ : ਸ਼ਾਦੀ ਕਿਸ ਨਾਲ ਹੁੰਦੀ ਏ ? ਰੂਹ ਨਾਲ ਜਾਂ ਸਰੀਰ ਨਾਲ ?

ਵਿਜੇ ਕੁਮਾਰ : ਸ਼ਾਦੀ ਦਾ ਮਤਲਬ ਏ, ਕਿਸੇ ਨੂੰ ਆਪਣਾ ਬਣਾ ਕੇ ਉਸ ਦੀ ਰੂਹ ਨੂੰ ਜਿਤਣਾ।

ਊਸ਼ਾ : ਜੇ ਰੂਹ ਪਹਿਲਾਂ ਹੀ ਕਿਸੇ ਦੀ ਹੋ ਗਈ ਹੋਵੇ ਤਾਂ ?

ਵਿਜੇ ਕੁਮਾਰ : ਫੇਰ ਉਹ ਸ਼ਾਦੀ ਨਹੀਂ ਬਰਬਾਦੀ ਏ।

ਊਸ਼ਾ : ਬਸ, ਮੈਂ ਤੁਹਾਡੇ ਮੂੰਹੋਂ ਗਲ ਅਖਵਾਣਾ ਚਾਹੁੰਦੀ ਸਾਂ! ਮੇਰੀ ਰੂਹ ਕਿਸੇ ਹੋਰ ਦੀ ਹੋ ਚੁਕੀ ਹੋਈ ਏ। ਮੇਰੀ ਰੂਹ-ਹੀਣ ਲਾਸ਼ ਤੁਹਾਡੇ ਹਵਾਲੇ ਕੀਤੀ ਜਾਏਗੀ। ਤੁਸੀਂ ਇਸ ਨੂੰ ਸ਼ਿੰਗਾਰੋਗੇ, ਪਰ ਜਦ ਉਸ ਆਤਮਾ-ਹੀਣ ਪਾਉਗੇ ਤਾਂ ਤੁਹਾਡੀਆਂ ਖ਼ੁਸ਼ੀਆਂ ਗ਼ਮੀਆਂ ਵਿਚ ਬਦਲ ਜਾਣਗੀਆਂ। ਤੁਹਾਡਾ ਜੀਵਨ ਨਰਕ ਬਣ ਜਾਏਗਾ।

ਵਿਜੇ ਕੁਮਾਰ : ਮੈਂ ਤੁਹਾਡੀ ਮਜਬੂਰੀ ਨੂੰ ਸਮਝ ਲਿਆ ਏ । ਮੈਨੂੰ ਹਨੇਰੇ ਵਿਚ ਰਖਿਆ ਗਿਆ ਏ ।

ਊਸ਼ਾ : ਜੇ ਤੁਸੀਂ ਮੈਨੂੰ ਸਵੀਕਾਰ ਕਰਦੇ ਹੋ ਤਾਂ, ਮੈਨੂੰ ਕੋਈ ਨਾਂਹ ਨੁਕਰ ਨਹੀਂ, ਪਰ ਇਕ ਗਲ ਜ਼ਰੂਰ ਏ ਕਿ ਤੁਸੀਂ ਇਕ ਚਹਿਕਦੀ ਅਤੇ ਗਟਕਦੀ ਮੁਟਿਆਰ ਦੀ ਥਾਂ, ਇਕ ਜੀਉਂਦੀ ਜਾਗਦੀ ਲਾਸ਼ ਨੂੰ ਕਹਾਰਾਂ ਦੇ ਮੋਢਿਆਂ ਤੇ ਚੁਕਾਈ, ਆਪਣੇ ਘਰ ਲੈ ਜਾਉਗੇ ।

ਵਿਜੇ ਕੁਮਾਰ : ਮੈਂ ਇਤਨਾ ਬੇਵਕੂਫ਼ ਨਹੀਂ । ਮੈਂ ਸਭ ਕੁਝ ਜਾਣ ਲਿਆ ਏ । ਮੈਂ ਤੁਹਾਡੇ ਰਾਹ ਵਿਚ ਨਹੀਂ ਆਵਾਂਗਾ । ਤੁਹਾਨੂੰ ਤੁਹਾਡਾ ਸਾਥੀ ਮੁਬਾਰਕ ।

ਊਸ਼ਾ : ਮੈਂ ਜੀਵਨ ਭਰ ਤੁਹਾਡਾ ਐਹਸਾਨ ਨਹੀਂ ਭੁਲਾਂਗੀ । ਤੁਸੀਂ ਇਕ ਮੁਟਿਆਰ ਦੇ ਜਜ਼ਬਾਤਾਂ ਨੂੰ ਚੰਗੀ ਤਰਾਂ ਸਮਝਿਆ ਏ । ਤੁਸੀਂ ਮੇਰੇ ਲਈ ਦੇਵਤਾ ਹੋ ।

ਵਿਜੇ ਕੁਮਾਰ : (ਕੈਲਾਸ਼ ਚੰਦਰ ਨੂੰ) ਮੈਂ ਇਹ ਰਿਸ਼ਤਾ ਹਰਗਿਜ਼ ਸਵੀਕਾਰ ਨਹੀਂ ਕਰਾਂਗਾ । ਮੈਂ ਕਿਸੇ ਦੇ ਖ਼ੂਨ ਨਾਲ ਹੱਥ ਨਹੀਂ ਰੰਗਣਾ ਚਾਹੁੰਦਾ । ਮੁਟਿਆਰਾਂ ਦੀ ਬੇਬਸੀ ਦਾ ਫ਼ਾਇਦਾ ਉਠਾਉਣ ਵਾਲਾ ਚੰਡਾਲ ਏ । ਸਾਨੂੰ ਇਥੋਂ ਚਲਣਾ ਚਾਹੀਦਾ ਹੈ ।

(ਸਾਰਿਆਂ ਨੂੰ ਨਮਸਤੇ ਕਹਿ ਕੇ ਵਿਜੇ ਕੁਮਾਰ ਕਮਰੇ ਵਿਚੋਂ ਬਾਹਰ ਆਉਂਦਾ ਹੈ । ਕੈਲਾਸ਼ ਵੀ ਉਸ ਦੇ ਪਿਛੇ ਪਿਛੇ ਬਾਹਰ ਆ ਜਾਂਦਾ ਹੈ ।)

—ਪਰਦਾ—

## ਝਾਕੀ ਚੌਥੀ

(ਲਾਲਾ ਧਨੀ ਰਾਮ ਦਾ ਮਕਾਨ। ਇਸੇ ਦੇ ਵੇਹੜੇ ਵਿਚ ਰਾਮ ਦਿਆਲ ਅਤੇ ਧਨੀ ਰਾਮ ਬੈਠੇ ਹਨ ਅਤੇ ਲਾਗੇ ਹੀ ਪਾਰਵਤੀ ਬੈਠੀ ਏ।)

ਧਨੀ ਰਾਮ : (ਮੁੱਛਾਂ ਨੂੰ ਵੱਟ ਦੇਂਦਾ ਹੋਇਆ) ਜਿਹੜਾ ਕੰਮ ਅਸੀਂ ਨਾ ਕਰ ਸਕੇ, ਸਾਡੀ ਔਲਾਦ ਨੇ ਕਰ ਵਿਖਾਇਆ ਏ।

ਰਾਮ ਦਿਆਲ : ਇਹ ਸਭ ਉਸ ਈਸ਼ਵਰ ਦੀ ਕਿਰਪਾ ਏ।

ਪਾਰਵਤੀ : ਤੁਹਾਡੀ ਧੀ ਇਥੇ ਰਾਜ ਕਰੇਗੀ। ਸਾਡੀ ਇਛਾ ਏ ਕਿ ਉਹ ਛੇਤੀ ਛੇਤੀ ਸਾਡੇ ਘਰ ਦੀ ਰੌਣਕ ਬਣੇ ਤਾਂ ਜੋ ਸਾਡਾ ਚਾਅ ਵੀ ਪੂਰਾ ਹੋਵੇ।

ਰਾਮ ਦਿਆਲ : ਉਹ ਹੁਣ ਮੇਰੀ ਧੀ ਨਹੀਂ, ਤੁਹਾਡੀ ਧੀ ਏ।

ਧਨੀ ਰਾਮ : ਸਾਡੇ ਵਲੋਂ ਰਿਸ਼ਤਾ ਪੱਕਾ ਸਮਝੋ। ਪੱਕਾ ਤਾਂ ਉਦੋਂ ਹੀ ਹੋ ਗਿਆ ਸੀ ਜਦੋਂ ਰਮੇਸ਼ ਨੇ ਸਾਨੂੰ ਇਸ ਸਬੰਧੀ ਕਿਹਾ ਸੀ ਅਤੇ ਆਪਣੇ ਬੇਟੇ ਦੀ ਇੱਛਾ ਪੂਰੀ ਕਰਕੇ, ਸਾਨੂੰ ਅਤਿ ਪ੍ਰਸੰਸਾ ਹੋਈ ਸੀ।

ਰਾਮ ਦਿਆਲ : ਮੈਂ ਵੀ ਆਪਣੀ ਬੱਚੀ ਨੂੰ ਕਹਿ ਦਿੱਤਾ ਸੀ ਕਿ ਤੂੰ ਆਪਣਾ ਵਰ ਆਪਣੀ ਮਰਜ਼ੀ ਨਾਲ ਟੌਲ ਲੈ ਅਤੇ ਉਸ ਨੇ ਵੀ ਸਾਨੂੰ ਰਮੇਸ਼ ਲਈ ਹੀ ਕਿਹਾ ਸੀ।

ਧਨੀ ਰਾਮ : "ਮੀਆਂ ਬੀਵੀ ਰਾਜ਼ੀ ਤਾਂ ਕੀ ਕਰੇਗਾ ਕਾਜ਼ੀ" ਜੇ ਉਨ੍ਹਾਂ ਦੂਹਾਂ ਦਾ ਫ਼ੈਸਲਾ ਅਟੱਲ ਏ ਤਾਂ ਅਸੀਂ ਕੌਣ ਹੁੰਦੇ ਆਂ, ਉਨ੍ਹਾਂ ਦੇ ਰਾਹ ਵਿਚ ਆਉਣ ਵਾਲੇ। ਅਜ ਕਲ੍ਹ ਜ਼ਮਾਨਾ ਕਿਹੜਾ ਏ, ਮੁੰਡੇ ਕੁੜੀਆਂ ਦੇ ਰਾਹ ਵਿਚ ਆਉਣ ਵਾਲਾ।

ਰਾਮ ਦਿਆਲ : ਬਿਲਕੁਲ ਠੀਕ ! ਤੁਸੀਂ ਵੀ ਮੇਰੇ ਹੀ ਖ਼ਿਆਲਾਂ ਦੇ ਹੋ। ਮੁੰਡੇ ਕੁੜੀਆਂ ਨੂੰ ਆਪਣੇ ਭਵਿਖ ਬਾਰੇ ਸੋਚਣ ਦੀ, ਪੂਰੀ ਪੂਰੀ ਆਜ਼ਾਦੀ ਹੋਣੀ ਚਾਹੀਦੀ ਹੈ।

ਧਨੀ ਰਾਮ : ਆਜ਼ਾਦੀ ਹੀ ਨਹੀਂ, ਸਗੋਂ ਉਨ੍ਹਾਂ ਦੇ ਫ਼ੈਸਲੇ ਨੂੰ ਸਿਰੇ ਚੜ੍ਹਾ ਕੇ, ਮਾਤਾ ਪਿਤਾ ਨੂੰ ਖ਼ੁਸ਼ੀ ਅਨੁਭਵ ਕਰਨੀ ਚਾਹੀਦੀ ਹੈ।

ਰਾਮ ਦਿਆਲ : (ਕੁਝ ਚੀਜ਼ਾਂ ਧਨੀ ਰਾਮ ਅਗੇ ਰਖਦਾ ਹੋਇਆ) ਸ਼ਗਨ ਵਜੋਂ ਮੇਰੀ ਇਹ ਤੁਛ ਜਹੀ ਭੇਟਾ ਕਬੂਲ ਕਰੋ।

ਪਾਰਵਤੀ : ਕਿਨ੍ਹਾਂ ਝਮੇਲਿਆਂ ਵਿਚ ਪੈ ਗਏ ਜੇ ? ਤਹਾਡਾ ਸ਼ਗਨ ਹੀ ਸ਼ਗਨ ਹੈ। ਤਸੀਂ ਪਿਆਰੀ ਧੀ ਦੇ ਦਿਤੀ ਤਾਂ ਸਮਝੋ ਸਭ ਕੁਝ ਦੇ ਦਿਤਾ।

ਧਨੀ ਰਾਮ : ਮੈਂ ਇਹ ਚੀਜ਼ਾਂ ਲੈਣ ਲਈ, ਬਿਲਕਲ ਤਿਆਰ ਨਹੀਂ। ਅਸੀਂ ਕੋਈ ਮੁੰਡੇ ਕੁੜੀ ਦਾ ਸੌਦਾ ਨਹੀਂ ਕਰ ਰਹੇ। ਮੁੰਡੇ ਕੁੜੀਆਂ ਨੂੰ ਦਾਜਾਂ ਦੀ ਤਕੜੀ ਤੇ ਤੋਲਣ ਵਾਲੇ ਦੇਸ਼ ਅਤੇ ਸਮਾਜ ਦੇ ਧਰੋਹੀ ਹਨ।

ਰਾਮ ਦਿਆਲ : ਤੁਹਾਡਾ ਮਿਤਰ ਹੁੰਦਾ ਹੋਇਆ ਵੀ, ਮੈਂ ਤਹਾਡੇ ਸ਼ੁਭ ਖ਼ਿਆਲਾਂ ਤੋਂ ਅਨਜਾਣ ਹੀ ਰਿਹਾ। ਜੇ ਸਮਾਜ ਵਿਚ ਤੁਹਾਡੇ ਜਹੇ ਇਨਸਾਨ ਪੈਦਾ ਹੋ ਜਾਣ ਤਾਂ ਇਸ ਦੀ ਕਾਇਆ ਹੀ ਪਲਟ ਸਕਦੀ ਹੈ।

ਧਨੀ ਰਾਮ : ਅਸੀਂ ਤਾਂ ਆਪਣੀ ਉਮਰ ਖਾ ਚੁਕੇ ਹਾਂ। ਹੁਣ ਨੌਜਵਾਨਾਂ ਨੂੰ ਮੈਦਾਨ ਵਿਚ ਨਿਤਰ ਕੇ ਇਸ ਲਾਅਨਤ ਵਿਰੁਧ ਲੜਨਾ ਚਾਹੀਦਾ ਏ। ਇਸ ਦੇ ਖਾਤਮੇਂ ਵਿਚ ਹੀ ਦੇਸ਼ ਅਤੇ ਸਮਾਜ ਦਾ ਭਲਾ ਏ।

ਰਾਮ ਦਿਆਲ : (ਗਲ ਦਾ ਪਾਸਾ ਪਲਟਦਾ ਹੋਇਆ) ਧੀਆਂ ਵਾਲਿਆਂ ਦੇ ਸਿਰ ਹਮੇਸ਼ਾ ਨੀਵੇਂ ਹੀ ਹੁੰਦੇ ਹਨ। ਮੈਂ ਤੁਹਾਡੀ ਕੋਈ ਬਹੁਤੀ ਭੇਟਾ ਨਹੀਂ ਕਰ ਸਕਿਆ।

ਪਾਰਵਤੀ : ਅਸੀਂ ਪਹਿਲਾਂ ਹੀ ਤੁਹਾਨੂੰ ਕਹਿ ਦਿਤਾ ਏ, ਕਿ ਅਸੀਂ ਸ਼ਗਨ ਦਾ ਕੋਈ ਪੈਸਾ ਲੈਣ ਲਈ ਤਿਆਰ ਨਹੀਂ।

ਧਨੀ ਰਾਮ : (ਕੇਵਲ ਪੰਜ ਰੁਪਏ ਤੇ ਕੁਝ ਪੈਸੇ ਲੈਂਦਾ ਹੋਇਆ) ਬਸ,

ਸਾਨੂੰ ਸਭ ਕੁਝ ਆ ਗਿਆ ਏ । ਰਿਸ਼ਤਾ ਪਥਰ ਤੇ ਲੀਕ ਸਮਝੋ ।

**ਪਾਰਵਤੀ** : ਮੇਰਾ ਖ਼ਿਆਲ ਏ ਕਿ ਆਉਂਦੇ ਮਹੀਨੇ ਅਸੀਂ ਰੁਮੇਸ਼ ਦੀ ਸ਼ਾਦੀ ਕਰ ਲਈਏ ।

**ਰਾਮ ਦਿਆਲ** : ਜੇ ਤੁਹਾਡੀ ਇਹੀ ਇਛਾ ਏ, ਤਾਂ ਮੈਂ ਕੌਣ ਹੁੰਦਾ ਹਾਂ ਮੁਕਰਨ ਵਾਲਾ ।

**ਧਨੀ ਰਾਮ** : ਜਿੰਨੀ ਛੇਤੀ ਇਹ ਭਾਰਾ ਲਥ ਜਾਏ, ਉਨਾਂ ਹੀ ਚੰਗਾ ਏ । ਹਲਾਤ ਵੀ ਕੁਝ ਚੰਗੇ ਨਹੀਂ ।

**ਰਾਮ ਦਿਆਲ** : ਮੈਂ ਤੇ ਕਹਿਨਾਂ ਵਾਂ, ਤੁਸੀਂ ਕਲ ਹੀ ਜੰਞ ਲੈ ਆਉ । ਅਸੀਂ ਕਿਹੜਾ ਸਾਹੇ ਕਢਾਉਣ ਲਈ, ਪੰਡਤਾਂ ਦੇ ਮਗਰ ਮਗਰ ਫਿਰਨਾ ਏਂ ।

(ਲਾਲਾ ਧਨੀ ਰਾਮ ਅਤੇ ਰਾਮ ਦਿਆਲ ਇਕ ਦੂਜੇ ਦੇ ਮੂੰਹ ਵਿਚ ਪਤਾਸੇ ਪਾ ਕੇ ਗਲੇ ਮਿਲਦੇ ਹਨ । ਪਾਰਵਤੀ ਕਿਸੇ ਅਕਹਿ ਖ਼ੁਸ਼ੀ ਵਿਚ ਇਸ ਮਿਲਨੀ ਦਾ ਨਜ਼ਾਰਾ ਵੇਖ ਰਹੀ ਹੈ ।)

—ਪਰਦਾ ਡਿੱਗਦਾ ਹੈ—

## ਝਾਕੀ ਪਹਿਲੀ

(ਰਾਮ ਦਿਆਲ ਤੇ ਧੰਨ ਦਈ, ਰੇਡੀਓ ਮੂਹਰੇ ਬੈਠੇ ਹਨ । ਖ਼ਬਰਾਂ ਆ ਰਹੀਆਂ ਹਨ : ਪਾਕਿਸਤਾਨ ਨੇ ਹਿੰਦੁਸਤਾਨ ਉਤੇ ਹੱਲਾ ਕਰ ਦਿਤਾ ਹੈ । ਇਸ ਵਹਿਸ਼ੀ ਹਮਲੇ ਨੂੰ ਰੋਕਣ ਲਈ ਹਿੰਦੁਸਤਾਨੀ ਫ਼ੌਜਾਂ ਪਾਕਿਸਤਾਨੀ ਇਲਾਕੇ ਵਿਚ ਦਾਖ਼ਲ ਹੋ ਗਈਆਂ ਹਨ। ਪਾਕਿਸਤਾਨੀ ਜਹਾਜ਼ਾਂ ਨੇ ਵਖ ਵਖ ਇਲਾ-ਕਿਆਂ ਤੇ ਬੰਬਾਰੀ ਕੀਤੀ ਏ । ਭਾਰਤੀ ਹਵਾਈ ਬੇੜੇ ਨੇ ਪਾਕਿਸਤਾਨ ਦੇ ਕਈ ਅਡਿਆਂ ਨੂੰ ਤਬਾਹ ਕਰ ਦਿਤਾ ਹੈ। ਖ਼ਬਰਾਂ ਖ਼ਤਮ ਹੋਣ ਤਾਂ ਦ੍ਰਿਸ਼ ਇਸ ਪ੍ਰਕਾਰ ਸ਼ੁਰੂ ਹੁੰਦਾ ਹੈ ।)

**ਰਾਮ ਦਿਆਲ** : ਹਾਲਤ ਬਹੁਤ ਵਿਗੜ ਗਈ ਏ । ਰੱਬ ਸੁਖ ਰਖੇ ।

**ਧੰਨ ਦਈ** : ਸਾਡੀ ਕਿਸਮਤ ਹੀ ਮਾੜੀ ਏ । ਸ਼ੁਰੂ ਤੋਂ ਹੀ ਊਸ਼ਾ ਦੇ ਰਿਸ਼ਤੇ ਵਿਚ ਕਈ ਵਿਘਨ ਪੈਂਦੇ ਰਹੇ । ਹੁਣ ਸੁਖ ਨਾਲ ਇਸੇ ਮਹੀਨੇ ਸ਼ਾਦੀ ਸੀ, ਪਰ ਪਤਾ ਨਹੀਂ ਕਿਸਮਤ ਦਾ ਕੀ ਚਕਰ ਚਲਣ ਵਾਲਾ ਏ ।

**ਰਾਮ ਦਿਆਲ** : ਇਹ ਤਾਂ ਹੁਣ ਵਡੀ ਜੰਗ ਹੋ ਗਈ ਏ । ਹਵਾਈ ਤਾਕਤ

ਦੀ ਖੁਲ੍ਹਮ ਖੁਲ੍ਹਾ ਵਰਤੋਂ ਕੀਤੀ ਜਾ ਰਹੀ ਏ । ਮੈਨੂੰ ਇਸਦੇ ਸਿਟੇ ਕੁਝ ਚੰਗੇ ਨਹੀਂ ਲਗਦੇ। ਇਸ ਭੈੜੇ ਪਾਕਿਸਤਾਨ ਨੂੰ ਕੀ ਹੋ ਗਿਆ ਏ ? ਅਮਨ ਚੈਨ ਨਾਲ ਇਸ ਤੋਂ ਨਹੀਂ ਬਹਿ ਹੁੰਦਾ ।

ਰਾਮ ਦਿਆਲ : ਜਿਸ ਦੇਸ਼ ਵਿਚ ਇਕ ਪੁਰਖੀ ਰਾਜ ਹੋਵੇ ਉਸ ਦੇ ਹਿਸੇ ਆਖਰ ਤਬਾਹੀ ਹੀ ਆਉਂਦੀ ਏ । ਡਿਕਟੇਟਰ ਕਦੇ ਆਰਾਮ ਨਾਲ ਨਹੀਂ ਬਹਿ ਸਕਦੇ । ਉਨ੍ਹਾਂ ਦਾ ਦਿਮਾਗ ਹਮੇਸ਼ਾਂ ਤਬਾਹੀ ਲਈ ਹੀ ਸੋਚਦਾ ਹੈ ।

ਧੰਨ ਦਈ : ਬੇੜਾ ਗ਼ਰਕ ਹੋਵੇ, ਇਸ ਡਿਕਟੇਟਰ ਦਾ, ਦੁਨੀਆਂ ਨੂੰ ਵਖਤ ਪਾ ਛਡਿਆ ਸੂ ।

ਰਾਮ ਦਿਆਲ : ਪਾਕਿਸਤਾਨ ਨੂੰ ਆਪਣੀ ਤਾਕਤ ਦਾ ਘਮੰਡ ਹੋ ਗਿਆ ਏ । ਅਠ੍ਹਾਰਾਂ ਸਾਲਾਂ ਤੋਂ ਆਪਣੇ ਦੇਸ਼ ਨੂੰ ਗਹਿਣੇਂ ਪਾ ਕੇ, ਪਛਮੀ ਦੇਸ਼ਾਂ ਤੋਂ ਹਥਿਆਰ ਜੋ ਲੈਂਦਾ ਰਿਹਾ ਏ । ਪਰ ਸਿਆਣਿਆਂ ਨੇ ਕਿਹਾ ਏ, ਹੰਕਾਰਿਆ ਸੋ ਮਾਰਿਆ ।

ਧੰਨ ਦਈ : ਇਸ ਦਾ ਮਤਲਬ ਇਹ ਵੇ, ਕਿ ਉਸ ਨੇ ਜੰਤਾ ਦੀ ਭਲਾਈ ਲਈ ਕੁਝ ਵੀ ਨਹੀਂ ਕੀਤਾ ।

ਰਾਮ ਦਿਆਲ : ਉਸ ਨੇ ਤਰੱਕੀ ਕੀਤੀ ਏ, ਹੁਕੇ ਬਣਾਉਣ ਵਿਚ, ਜੁਤੀਆਂ ਬਣਾਉਣ ਵਿਚ ਅਤੇ ਹਿੰਦੁਸਤਾਨ ਨਾਲ ਹਰ ਵੇਲੇ ਛੇੜਖਾਨੀ ਲਾਈ ਰਖਣ ਵਿਚ। ਪਰ ਜਿਥੇ ਤਕ ਉਸਦੀ ਹੋਰ ਉਨਤੀ ਦਾ ਸਬੰਧ ਏ, ਇਸਦਾ ਇਥੋਂ ਹੀ ਅੰਦਾਜ਼ਾ ਲਗਦਾ ਏ ਕਿ ਪਾਕਿਸਤਾਨ ਨੇ ਹਿੰਦੁਸਤਾਨ ਵਿਰੁਧ ਲੜਨ ਲਈ, ਮੋਰਚੇ ਤਾਂ ਪਕੇ ਬਣਾਏ ਪਰ ਆਪਣੇ ਲੋਕਾਂ ਦੀਆਂ ਝੁਗੀਆਂ ਬਿਲਕੁਲ ਖਸਤਾ ਤੇ ਕੱਚੀਆਂ ।

ਧੰਨ ਦਈ : ਲਾਅਨਤ ਏ, ਫੇਰ ਇਹੋ ਜਹੀ ਹਕੂਮਤ ਨੂੰ ।

(ਊਸ਼ਾ ਅੰਦਰ ਆ ਕੇ ਰੇਡੀਓ ਲਾਉਂਦੀ ਏ ।

ਖ਼ਬਰਾਂ ਆਉਂਦੀਆਂ ਹਨ । ਭਾਰਤੀ ਫ਼ੌਜਾਂ ਧੜਾ ਧੜ ਅਗੇ ਵਧ ਰਹੀਆਂ ਹਨ । ਪੈਟਨ ਟੈਂਕ ਖੇਨੂੰ ਵਾਂਗ ਉਛਾਲੇ ਜਾ ਰਹੇ ਹਨ। ਪਾਕਿਸਤਾਨੀ ਹਵਾਈ ਤਾਕਤ ਲਗ ਭਗ ਅਧੀ ਖ਼ਤਮ ਕਰ ਦਿਤੀ ਗਈ ਏ । ਪਾਕਿਸਤਾਨ ਨੇ ਇਸ ਸ਼ਿਕੱਸਤ ਤੋਂ ਬਿੱਫਰ ਕੇ, ਸ਼ਹਿਰੀ ਆਬਾਦੀ ਤੇ ਬੰਬਾਰੀ ਸ਼ੁਰੂ ਕਰ ਦਿਤੀ ਏ । ਖ਼ਬਰਾਂ ਖ਼ਤਮ ਹੁੰਦੀਆਂ ਹਨ ।)

**ਧਨ ਦਈ** : ਮਜ਼ਾ ਲਿਆ ਸੂ ਲੜਾਈ ਛੇੜਨ ਦਾ ।

**ਰਾਮ ਦਿਆਲ** : ਆਖਰ ਉਸ ਨੇ ਲੜਨਾ ਹੀ ਕੀ ਸੀ ? ਬਿੱਲੀ ਦੇ ਪੰਜੇ ਜੇਡਾ ਮੁਲਕ ਤਾਂ ਹੈ ਉਹ ।

**ਊਸ਼ਾ** : ਪਿਤਾ ਜੀ ਸਾਡੀਆਂ ਫ਼ੌਜਾਂ ਨੇ ਤਾਂ, ਕਮਾਲ ਹੀ ਕਰ ਦਿਤਾ ਏ ।

**ਰਾਮ ਦਿਆਲ** : ਸਾਡੀ ਫ਼ੌਜ ਕੋਈ ਲਲੂ ਪੱਚੂ ਫ਼ੌਜ ਥੋੜ੍ਹੀ ਹੀ ਏ । ਸਾਡੀ ਫ਼ੌਜ ਦੀ ਗਿਣਤੀ ਦੁਨੀਆਂ ਦੀਆਂ ਤਾਕਤਵਰ ਫ਼ੌਜਾਂ ਵਿਚ ਹੁੰਦੀ ਏ । ਜੇ ਪਹਿਲਾਂ ਕਿਸੇ ਨੂੰ ਸ਼ਕ ਸੀ, ਤਾਂ ਹੁਣ ਉਹ ਦੂਰ ਹੋ ਗਿਆ ਹੋਵੇਗਾ ।

**ਊਸ਼ਾ** : ਸਾਡੀਆਂ ਫ਼ੌਜਾਂ ਨੇ, ਪਾਕਿਸਤਾਨੀ ਭਗੌੜਿਆਂ ਦੇ ਹਥਿਆਰ ਜਾਂ ਤਾਂ ਪਕੜ ਲਏ ਨੇ, ਜਾਂ ਉਨ੍ਹਾਂ ਨੂੰ ਬਰਬਾਦ ਕਰ ਦਿਤਾ ਏ ।

**ਰਾਮ ਦਿਆਲ** : ਆਖਰ ਹੋਇਆ ਕੀ ਏ ਪੁਤਰ । ਇਹ ਕਿਹੜਾ ਉਨ੍ਹਾਂ ਨੇ ਆਪਣੇ ਘਰ ਬਣਾਏ ਸਨ । 'ਚੋਰਾਂ ਦਾ ਮਾਲ ਤੇ ਡਾਂਗਾਂ ਦੇ ਗਜ਼' ਜਿਧਰੋਂ ਆਏ ਉਧਰ ਹੀ ਚਲੇ ਗਏ ।

**ਊਸ਼ਾ** : ਪਾਕਿਸਤਾਨ ਹਥਿਆਰ, ਭਾਰਤੀ ਫ਼ੌਜਾਂ ਦੇ ਬਹੁਤ ਕੰਮ ਆਏ ਨੇ । ਇਨ੍ਹਾਂ ਨਾਲ ਹੀ ਸਾਡੀਆਂ ਫ਼ੌਜਾਂ ਨੇ, ਪਾਕਿਸਤਾਨ ਫੌਜਾਂ ਦੀ ਖੁੰਬ ਠੱਪੀ ਏ ।

ਰਾਮ ਦਿਆਲ : ਜੇਹੜਾ ਆਪਣੇ ਆਲੇ ਦੁਆਲੇ ਜਾਲਾ ਉਣਾਂਦਾ ਹੈ, ਉਹ ਇਹ ਨਹੀਂ ਜਾਣਦਾ ਕਿ ਉਹ ਆਪ ਇਸ ਵਿਚ ਫ਼ਸ ਰਿਹਾ ਹੈ। ਪਾਕਿਸਤਾਨ ਨੇ, ਹਿੰਦੁਸਤਾਨ ਨੂੰ ਮਾਰਨ ਲਈ ਇਹ ਹਥਿਆਰ ਭਿਖਾਰੀ ਬਣ ਕੇ ਲਏ, ਪਰ ਅੰਤ ਉਹ ਆਪ ਹੀ ਇਨਾ ਨਾਲ ਮਰਿਆ।

(ਜਹਾਜ਼ਾਂ ਦੀ ਗੜਗੜਾਹਟ ਦੀ ਆਵਾਜ਼ ਆਉਂਦੀ ਏ। ਛੇਤੀ ਹੀ ਬੰਬ ਫੱਟਣ ਦੇ ਭਿਆਨਕ ਧਮਾਕਿਆਂ ਦੀ ਆਵਾਜ਼ ਸੁਣ ਸਾਰੇ ਸਹਿਮ ਜਾਂਦੇ ਹਨ। ਕੁਝ ਸਮੇਂ ਮਗਰੋਂ ਗੜਗੜਾਹਟ ਬੰਦ ਹੋ ਜਾਂਦੀ ਹੈ)

ਰਾਮ ਦਿਆਲ : ਹਾਰੇ ਹੋਏ ਜਵਾਰੀ ਨੇ, ਕਿਧਰੇ ਕਹਿਰ ਵਰਤਾ ਹਾਂ ਦਿਤਾ ਏ।

ਊਸ਼ਾ : ਇਉਂ ਜਾਪਦਾ ਏ ਕਿ ਇਹ ਬੰਬ ਕਿਧਰੇ ਲਾਗੇ ਹੀ ਸੁਟ ਗਏ ਨੇ।

ਧੰਨ ਦਈ : ਮੈਨੂੰ ਤਾਂ ਇਉਂ ਲਗਦਾ ਏ, ਭਈ ਸਾਡੀ ਬਸਤੀ ਤੇ ਹੀ ਕਿਧਰੇ ਪਏ ਨੇ।

(ਸਾਰੇ ਬਾਹਰ ਆਉਂਦੇ ਹਨ। ਜਦੋਂ ਉਨ੍ਹਾ ਨੂੰ ਪਤਾ ਲਗਦਾ ਏ ਕਿ ਇਹ ਬੰਬਾਰੀ ਮਾਡਲ ਟਾਊਨ ਤੇ ਹੋਈ ਏ ਤਾਂ ਸਾਰਿਆ ਦੀਆਂ ਲਤਾਂ ਵਿਚੋਂ ਜਾਨ ਨਿਕਲ ਜਾਂਦੀ ਏ। ਊਸ਼ਾ ਪਾਗਲ ਹੋ ਕੇ ਅੰਦਰ ਨੂੰ ਭਜਦੀ ਏ। ਅਤੇ ਧੜਮ ਕਰਕੇ ਫ਼ਰਸ਼ ਤੇ ਜਾ ਡਿਗਦੀ ਏ।



## ਝਾਕੀ ਦੂਜੀ

ਮਾਡਲ ਟਾਊਨ ਦੇ ਸੁੰਦਰ ਮਕਾਨ ਖੰਡਰ ਬਣ ਗਏ ਹਨ। ਲਾਸ਼ਾਂ ਇਧਰ ਉਧਰ ਖਿਲਰੀਆਂ ਪਈਆਂ ਹਨ। ਲੰਕਾ ਦਾ ਚੀਕ

ਚਿਹਾੜਾ ਕੰਨਾਂ ਵਿਚ ਪੈ ਰਿਹਾ ਹੈ। ਮੰਤਰੀ ਨਗਰ ਪਾਲਕਾ ਦਾ ਪ੍ਰਧਾਨ ਤੇ ਪੁਲਸ ਕਰਮਚਾਰੀ ਮੌਕੇ ਤੇ ਪੁਜਦੇ ਹਨ। ਦ੍ਰਿਸ਼ ਇਸ ਪ੍ਰਕਾਰ ਸ਼ੁਰੂ ਹੁੰਦਾ ਹੈ।

ਮੰਤਰੀ : ਕਿਤਨਾ ਭਿਆਨਕ ਦ੍ਰਿਸ਼ ਏ ?

ਪ੍ਰਧਾਨ : ਬਹੁਤ ਭਿਆਨਕ ਵੇਖਿਆ ਨਹੀਂ ਜਾਂਦਾ।

ਮੰਤਰੀ : ਇਹ ਹਾਰੇ ਹੋਏ ਜੁਆਰੀ ਦਾ ਆਖਰੀ ਹਥਿਆਰ ਏ। ਪਰ ਇਸ ਵਿਚ ਵੀ ਉਸ ਨੂੰ ਮੂੰਹ ਦੀ ਖਾਣੀ ਪਵੇਗੀ।

ਪ੍ਰਧਾਨ : ਅਗੇ ਜਿਤਨੇ ਵੀ ਇਸ ਸ਼ਹਿਰ ਤੇ ਹਮਲੇ ਹੋਏ ਨੇ ਸਾਰੇ ਅਸਫ਼ਲ ਰਹੇ ਨੇ ਸਾਡੇ ਤੋਪਚੀ ਇਵੇਂ ਜਹਾਜ਼ ਨੂੰ ਫੁੰਡਦੇ ਜਿਵੇਂ ਕੋਈ ਮੁੰਡਾ ਕਬੂਤਰ ਜਾਂ ਕਾਂ ਨੂੰ ਫੁੰਡਦਾ ਏ। ਪਰ ਅਜ ਦੁਸ਼ਮਨ ਦਾ ਦਾਅ ਲਗ ਹੀ ਗਿਆ।

ਮੰਤਰੀ : ਇਹ ਦਾਅ ਨਹੀਂ ਬੁਜ਼ਦਿਲੀ ਏ ਨਿਹੱਥੇ ਸ਼ਹਿਰੀਆਂ ਤੇ ਬੰਬਾਰੀ, ਦੁਸ਼ਮਨ ਦੀ ਇਖਲਾਕੀ ਸ਼ਕੱਸਤ ਏ।

(ਇਕ ਮੁੰਡਾ ਰੋਂਦਾ ਆਉਂਦਾ ਹੈ ਅਤੇ ਮੰਤਰੀ ਨਾਲ ਚੰਬੜ ਜਾਂਦਾ ਹੈ!)

ਮਤਰੀ : ਕੀ ਗਲ ਏ ਬੱਚੂ ?

ਮੁੰਡਾ : (ਰੋਂਦਾ ਹੋਇਆ) ਲੋਕੀਂ ਕਹਿੰਦੇ ਨੇ, ਮੇਰੇ ਬੀਬੀ ਅਤੇ ਡੈਡੀ ਜੀ ਮਰ ਗਏ ਨੇ ਮੇਰਾ ਨਿਕਾ ਭਰਾ ਬਾਬੂ ਵੀ ਮਰ ਗਿਆ ਹੈ। ਸਾਡਾ ਮਕਾਨ ਵੀ ਡਿਗ ਗਿਆ। ਆਉ ਮੈਂ ਤੁਹਾਨੂੰ ਦਸਾਂ (ਉਂਗਲ ਨਾਲ ਇਸ਼ਾਰਾ ਕਰਦਾ ਹੋਇਆ) ਉਹ ਵੇਖੋ, ਸਾਡਾ ਮਕਾਨ ਦਿਸਦਾ ਏ।

ਮੰਤਰੀ : ਬਿਲਕੁਲ ਡਿਗ ਗਿਆ ਏ ?

ਮੁੰਡਾ : ਬਿਲਕੁਲ ਡਿਗ ਗਿਆ ਏ। ਮੇਰੇ ਬੀਬੀ ਜੀ ਅਤੇ ਡੈਡੀ ਜੀ ਵੀ ਉਥੇ ਹੀ ਪਏ ਹਨ। ਮੇਰਾ ਛੋਟਾ ਭਰਾ ਬਾਬੂ ਵੀ

ਉਥੇ ਹੀ ਨਾਲੀ ਵਿਚ ਪਿਆ ਏ। ਆਉ ਨਾ, ਉਨ੍ਹਾਂ ਨੂੰ ਉਥੋਂ ਚੁਕੀਏ। ਉਨ੍ਹਾਂ ਦਾ ਲਹੂ ਪੂੰਝੀਏ। ਸ਼ਾਇਦ ਉਹ ਜੀਂਦੇ ਹੋਣ। (ਰੋਂਦਾ ਹੈ)

**ਮੰਤਰੀ** : ਰੋ ਨਾ ਬੱਚੂ। ਅਸੀਂ ਜ਼ਰੂਰ ਉਨ੍ਹਾਂ ਨੂੰ ਉਥੋਂ ਉਠਾਵਾਂਗੇ। ਮੈਂ ਤੈਨੂੰ ਆਪਣੇ ਘਰ ਲੈ ਚਲਾਂਗਾ ਮੈਂ ਤੇਰਾ ਪਿਤਾ ਹਾਂ।

(ਰੁਮਾਲ ਨਾਲ ਅੱਖਾਂ ਪੂੰਝਦਾ ਹੈ)

(ਮੰਤਰੀ ਦੁਖੀ ਲੋਕਾਂ ਨੂੰ ਧਰਵਾਸ ਦੇ ਪੁਲਸ ਕਰਮਚਾਰੀਆਂ ਨੂ ਲਾਸ਼ਾਂ ਦਾ ਪ੍ਰਬੰਧ ਕਰਨ ਲਈ ਕਹਿੰਦਾ ਹੈ । ਬਤੀਆਂ ਮੱਧਮ ਪੈਂਦੀਆਂ ਹਨ ਅਤੇ ਫਰ ਬੁਝ ਜਾਂਦੀਆਂ ਹਨ। ਕੁਝ ਸਮੇਂ ਮਗਰੋਂ ਹੌਲੀ ਹੌਲੀ ਫਰ ਰੋਸ਼ਨੀ ਜਗਦੀ ਹੈ ਅਤੇ ਇਕ ਗਾਉਣ ਵਾਲੀ ਟੋਲੀ, ਉਸ ਥਾਂ ਤੇ ਆਉਂਦੀ ਹੈ। ਸਾਰਿਆ ਦੇ ਚੇਹਰੇ ਉਦਾਸ ਨੇ। ਇਹ ਸਾਰੇ ਗਭਰੂ ਵਧਰ ਦਿਲ ਸੋਜ਼ ਆਵਾਜ਼ ਵਿਚ ਮਿਲ ਕੇ, ਇਹ ਗੀਤ ਬੋਲਦੇ ਹਨ। ਦ੍ਰਿਸ਼ ਇਸ ਪ੍ਰਕਾਰ ਸ਼ੁਰੂ ਹੁੰਦਾ ਹੈ।)

ਟੋਲੀ : ਭੈੜੀਆਂ ਲਾਮਾਂ ਨੀ,
ਭੈੜੀਆ ਲਾਮਾਂ ਨੀ, ਇਹ ਕਹਿਰੀ।
ਸੁਤੀਆਂ ਜਾਗਣ ਇਹ,
ਸੁਤੀਆਂ ਜਾਗਣ, ਨਾਗ ਜਿਉਂ ਜ਼ਹਿਰੀ
(ਸੁਤੀਆਂ ਜਾਗਣ ਇਹ) ।

**ਟੋਲੀ** : ਚੂੜੇ ਟੁਟਦੇ ਨੇ,
ਚੂੜੇ ਟੁਟਦੇ ਨੇ, ਮੁਟਿਆਰਾਂ ਦੇ,
ਅੰਤ ਹੋ ਜਾਂਦੇ ਨੇ,
ਅੰਤ ਹੋ ਜਾਂਦੇ ਨੇ ਪਿਆਰਾ ਦੇ (ਅੰਤ ਹੋ ਜਾਂਦੇ ਨੇ)

ਟੋਲੀ : ਖੇਤ ਸੜਦੇ ਨੇ,
ਖੇਤ ਸੜਦੇ ਨੇ ਲਹਿਲਹਾਂਦੇ
ਪੰਛੀ ਮਰਦੇ ਨੇ,
ਪੰਛੀ ਮਰਦੇ ਨੇ ਚਹਿਚਹਾਂਦੇ (ਪੰਛੀ ਮਰਦੇ ਨੇ)।

ਟੋਲੀ : ਸਾਗਰ ਲਾਸ਼ਾਂ ਦਾ,
ਸਾਗਰ ਲਾਸ਼ਾਂ ਦਾ ਬਣ ਜਾਵੇ
ਜਦ ਕੋਈ ਜੰਗ ਦਾ ਵੇ
ਜਦ ਕੋਈ ਜੰਗ ਦਾ ਬਿਗਲ ਬਜਾਵੇ
(ਜਦ ਕੋਈ ਜੰਗ ਦਾ)।

ਟਲੀ : ਖਤਮ ਕਰਾਉ ਵੇ
ਖਤਮ ਕਰਾਉ ਲਾਮਾਂ ਦੀ ਕਹਾਣੀ,
ਉਡਣ ਘੁਗੀਆਂ ਵੇ,
ਉਡਣ ਘੁਗੀਆਂ ਅਮਨ ਨਿਸ਼ਾਨੀ (ਉਡਣ ਘੁਗੀਆਂ ਵੇ)।

(ਗੀਤ ਦੇ ਆਖਰੀ ਬੋਲਾਂ ਤੇ ਬਤੀਆਂ ਫੇਰ ਮੱਧਮ ਪੈ ਜਾਂਦੀਆਂ ਹਨ ਅਤੇ ਅੰਤ ਬੁਝ ਜਾਂਦੀਆਂ ਹਨ।)

—ਪਰਦਾ—



## ਝਾਕੀ ਤੀਜੀ

(ਸ਼ਮਸ਼ਾਨ ਭੂਮੀ, ਜਿਥੇ ਲਾਸ਼ਾਂ ਦਾ ਖਿਲਾਰਾ ਪਿਆ ਹੋਇਆ ਏ। ਇਥੇ ਇਨ੍ਹਾਂ ਨੂੰ ਨਗਰ ਪਾਲਕਾ ਵਾਲਿਆਂ ਨੇ ਸਸਕਾਰ ਲਈ, ਇਕੱਠਾ ਕੀਤਾ ਏ। ਸ਼ਮਸ਼ਾਨ ਭੂਮੀ ਵਿਚ ਅਨੇਕਾਂ ਲੋਕਾਂ ਦਾ ਇਕੱਠ ਏ, ਜਿਨ੍ਹਾਂ ਦੀਆਂ

ਅਖੀਆਂ ਇਹ ਭਿਆਨਕ ਦ੍ਰਿਸ਼ ਵੇਖ, ਹੰਝੂ ਡੋਗ ਰਹੀਆਂ ਹਨ । ਖਿਲਰੇ ਵਾਲਾਂ ਵਾਲੀ ਇਕ ਮੁਟਿਆਰ ਜਿਹੜੀ ਸ਼ਕਲ ਸੂਰਤ ਤੋਂ ਬਿਲਕੁਲ ਪਾਗ਼ਲ ਲਗਦੀ ਏ, ਦੌੜਦੀ ਹੋਈ ਲਾਸ਼ਾਂ ਕੋਲ ਆਉਂਦੀ ਏ ਅਤੇ ਇਕ ਇਕ ਲਾਸ਼ ਨੂੰ ਧਿਆਨ ਨਾਲ ਵੇਖਦੀ ਏ। ਅੰਤ ਇਹ ਇਕ ਨੌਜਵਾਨ ਦੀ ਲਾਸ਼ ਨੂੰ ਵੇਖ, ਜ਼ੋਰ ਦੀ ਚੀਕ ਮਾਰਦੀ ਏ ਅਤੇ ਉਸ ਦੇ ਲਾਗੇ ਬਹਿ ਉਸ ਦੇ ਮੂੰਹ ਤੇ ਹਥ ਫੇਰਦੀ ਹੋਈ. ਉਸ ਅਗੇ ਦਰਦ ਭਰਿਆ ਵਿਰਲਾਪ ਕਰਦੀ ਹੈ। ਦ੍ਰਿਸ਼ ਇਸ ਪ੍ਰਕਾਰ ਸ਼ੁਰੂ ਹੁੰਦਾ ਹੈ ।)

**ਊਸ਼ਾ** : "ਰਮੇਸ਼ ਜੀ, ਮੈਂ ਆ ਗਈ ਹਾਂ, ਤੁਹਾਡੇ ਕੋਲ । ਤਹਾਡੀ ਊਸ਼ਾ ਤੁਹਾਡੇ ਅਗੇ ਬੈਠੀ ਹੈ। ਰਮੇਸ਼ ਜੀ, ਮੈਂ ਤੁਹਾਨੂੰ ਟੋਲ ਲਿਆ ਏ, ਇਸ ਲਾਸ਼ਾਂ ਦੇ ਸਾਗਰ ਵਿਚੋਂ । ਉਠੋ, ਖੋਲ੍ਹੋ ਅਖੀਆਂ ਤੇ ਵੇਖੋ ਆਪਣੀ ਊਸ਼ਾ ਨੂੰ । ਇਸੇ ਮਹੀਨੇ ਸਾਡੀ ਸ਼ਾਦੀ ਸੀ ਨਾ ? ਪਰ ਤੁਸੀਂ ਤਾਂ ਕਿਸੇ ਹੋਰ ਨੂੰ ਪਰਨਾ ਲਿਆ ਏ ।

ਤੁਸੀਂ ਤਾਂ ਜ਼ਾਲਮ ਮੌਤ ਨੂੰ ਆਪਣੀ ਜੀਵਨ ਸਾਥਣ ਬਣਾ ਲਿਆ ਏ । ਇਹ ਮੇਰੇ ਨਾਲ ਧੋਖਾ ਏ । ਮੈਂ ਇਹ ਕਿਵੇਂ ਬਰਦਾਸ਼ਤ ਕਰਾਂਗੀ ? (ਲਾਸ਼ ਨੂੰ ਝੰਜੋੜਦੀ ਹੋਈ) ਉਠੋ। ਛੇਤੀ ਕਰੋ ਤੇ ਚਲੋ ਮੇਰੇ ਨਾਲ । ਮੈਂ ਇਥੇ ਤੁਹਾਨੂੰ ਨਹੀਂ ਰਹਿਣ ਦਿਆਂਗੀ। ਨਹੀਂ ਬੋਲਦੇ ! ਰੁਸ ਗਏ ਜੇ ਮੇਰੇ ਨਾਲ ?

(ਖੜੀ ਹੁੰਦੀ ਹੈ ਅਤੇ ਅਕਾਸ਼ ਵਲ ਵੇਖ ਕੇ ਕਹਿੰਦੀ ਹੈ।)

"ਉਹ ਜ਼ਾਲਮ ਲਾਮੇਂ, ਤੇਰਾ ਬੇੜਾ ਗਰਕ। ਤੂੰ ਖਾ

ਲਿਆ ਏ ਮੇਰਾ ਸੁਹਾਗ। ਜ਼ਾਲਮੋ ਡੋਲੀ ਚੜ੍ਹਨ ਤੋਂ ਪਹਿਲਾਂ ਹੀ ਮੈਨੂੰ ਡੁਹਾਗਨ ਕਰ ਦਿਤਾ ਈ ? ਤੂੰ ਅਨੇਕਾਂ ਮੁਟਿਆਰਾਂ ਦੇ ਸੂਹੇ ਚੂੜੇ ਤੋੜ ਦਿਤੇ ਹਨ। ਤੂੰ ਅਣਗਿਣਤ ਮਾਸੂਮਾਂ ਨੂੰ ਗੂੜ੍ਹੀ ਨੀਂਦ ਸੁਆ ਦਿਤਾ।''

(ਲਾਗੇ ਖੜੇ ਲੋਕਾਂ ਨੂੰ ਸੰਬੋਧਨ ਕਰਕੇ)

''ਵੇਖ ਲਿਆ ਜੇ ਲਾਸ਼ਾਂ ਦਾ ਸਾਗਰ ? ਵੇਖ ਲਿਆ ਜੇ ਨਿਰਦੋਸ਼ਾਂ ਦਾ ਖੂਨ ? (ਹਾ-ਹਾ-ਹਾ ਪਾਗਲ ਹਾਸਾ ਹਸਦੀ ਹੋਈ) ਕਈ ਮਾਵਾਂ ਬਚਿਆਂ ਸਣੇਂ ਇਥੇ ਸੁਤੀਆਂ ਪਈਆਂ ਹਨ। ਅਨੇਕਾਂ ਗਭਰੂ ਆਪਣੇ ਅਰਮਾਨਾਂ ਸਮੇਤ ਇਥੇ ਅਹਿਲ ਪਏ ਹਨ। ਮੇਰਾ ਸੁਹਾਗ ਵੀ, ਲੰਮੀਆਂ ਤਾਣ ਇਥੇ ਸੁਤਾ ਪਿਆ ਹੈ।''

(ਉਚੀ ਆਵਾਜ਼ ਨਾਲ ਪੁਕਾਰਦੀ ਹੋਈ)

''ਐ ਅਮਨ ਦੇ ਦੁਸ਼ਮਣੋ ! ਐ ਮੈਦਾਨ ਵਿਚ ਸ਼ਿਕੱਸਤ ਖਾਣ ਵਾਲਿਉ। ਐ ਅਮਨ ਪਸੰਦ ਭਾਰਤ ਦੀ ਅੱਣਖ ਨੂੰ ਵੰਗਾਰਨ ਵਾਲਿਉ ! ਆਪਣੀ ਸ਼ਕੱਸਤ ਦਾ ਬਦਲਾ ਨਿਹੱਥੇ ਤੇ ਨਿਰਦੋਸ਼ ਸ਼ਹਿਰੀਆਂ ਤੋਂ ਲਿਆ ਏ।

(ਆਪਣੇ ਦੋਹਾਂ ਹਥਾਂ ਨੂੰ ਜ਼ੋਰ ਨਾਲ ਘੁਟਦੀ ਹੋਈ।)

''ਐ ਜੰਗ ਬਾਜ਼ੋ ! ਅਜੇ ਵੀ ਵਕਤ ਜੇ। ਹੋੜੋ ਆਪਣੇ ਆਪ ਨੂੰ ਲਾਮਾਂ ਛੇੜਨ ਤੋਂ। ਨਹੀਂ ਤਾਂ (ਪਈਆਂ ਲਾਸ਼ਾਂ ਵਲ ਇਸ਼ਾਰਾ ਕਰਕੇ) ਤੁਹਾਡਾ ਇਹ ਮਨੁਖਤਾ ਹੀਨ ਕਾਰਾ, ਸਮੁਚੇ ਸੰਸਾਰ ਨੂੰ ਲਾਸ਼ਾਂ ਦੇ ਸਾਗਰ ਵਿਚ ਬਦਲ ਦਏਗਾ।''

(ਛੇਤੀ ਨਾਲ ਰੁਮੇਸ਼ ਦੀ ਲਾਸ਼ ਕੋਲ ਜਾਂਦੀ ਹੈ ਅਤੇ ਉਥੇ ਹੀ ਢੇਰ ਹੋ ਜਾਂਦੀ ਹੈ। ਕਿਤੋਂ ਦਰਦ ਭਰੀ ਆਵਾਜ਼ ਆ ਕੰਨਾਂ ਵਿਚ ਧੱਸਦੀ ਹੈ।

ਚੂੜੇ ਟੁਟ ਜਾਂਦੇ,
ਚੂੜੇ ਟੁਟ ਜਾਂਦੇ ਮੁਟਿਆਰਾਂ ਦੇ
ਅੰਤ ਹੋ ਜਾਂਦੇ ਨੇ,
ਅੰਤ ਹੋ ਜਾਂਦੇ ਨੇ ਪਿਆਰਾਂ ਦੇ ।

(ਅੰਤ ਹੋ ਜਾਂਦੇ ਨੇ)

ਸਾਗਰ ਲਾਸ਼ਾਂ ਦਾ,
ਸਾਗਰ ਲਾਸ਼ਾਂ ਦਾ ਬਣ ਜਾਵੇ,
ਜਦ ਕੋਈ ਜੰਗ ਦਾ ਵੇ,
ਜਦ ਕੋਈ ਜੰਗ ਦਾ ਬਿਗਲ ਬਜਾਵੇ,

(ਜਦ ਕੋਈ ਜੰਗ ਦਾ ਵੇ)

(ਬਤੀਆਂ ਮਧਮ ਪੈਂਦੀਆਂ ਪੈਂਦੀਆਂ ਬੁਝ ਜਾਂਦੀਆਂ ਹਨ ਅਤੇ ਪਰਦਾ ਡਿਗਦਾ ਹੈ)



